


ੴ ਸਤਿਗੁਰ ਪ੍ਰਸਾਦਿ॥

# ਗੁਰੂ ਤੇਗ਼ ਬਹਾਦਰ ਜੀ ਦਾ ਸੀਸ ਦਿੱਲੀ ਤੋਂ ਅਨੰਦਪੁਰ ਕਿਵੇਂ ਪਹੁੰਚਿਆ


**ਡਾ. ਹਰਬੰਸ ਸਿੰਘ**

ਰੀਡਰ, ਇਤਿਹਾਸ ਵਿਭਾਗ

ਸ੍ਰੀ ਗੁਰੂ ਤੇਗ ਬਹਾਦਰ ਖਾਲਸਾ ਕਾਲਜ, ਦਿੱਲੀ ਯੂਨੀਵਰਸਿਟੀ



ਧਰਮ ਪ੍ਰਚਾਰ ਕਮੇਟੀ

ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ

# ਸ਼ਲਾਘਾਯੋਗ ਉਦਮ

ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਿੱਖ ਵਿਦਵਾਨਾਂ ਦੇ ਖੋਜ ਪੱਤਰ ਅਤੇ ਪੁਸਤਕਾਂ ਨੂੰ ਛਪਵਾ ਕੇ ਸੰਗਤਾਂ ਤਕ ਪਹੁੰਚਾਣ ਦਾ ਉਪਰਾਲਾ ਕੀਤਾ ਜਾਂਦਾ ਹੈ। ਸਿੱਖ ਇਤਿਹਾਸ ਦੇ ਖੇਤਰ ਵਿਚ ਡਾ. ਹਰਬੰਸ ਸਿੰਘ, ਖਾਲਸਾ ਕਾਲਜ, ਦਿੱਲੀ ਯੂਨੀਵਰਸਿਟੀ ਦਾ ਨਾਮ ਕਿਸੇ ਜਾਣ ਪਹਿਚਾਣ ਦਾ ਮੁਹਤਾਜ ਨਹੀਂ। ਇਨ੍ਹਾਂ ਦੁਆਰਾ ਰਚਿਤ ਪੁਸਤਕਾਂ ਨੂੰ ਸਿੱਖ ਜਗਤ ਵਿਚ ਸਨਮਾਨ ਜਨਕ ਸਥਾਨ ਪ੍ਰਾਪਤ ਹੈ।

ਇਸ ਖੋਜ ਪੱਤਰ ਵਿਚ ਵਿਦਵਾਨ ਲਿਖਾਰੀ ਨੇ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਤੋਂ ਮਗਰੋਂ ਵਾਪਰੀ ਸਥਿਤੀ, ਦਿੱਲੀ ਦੇ ਸਿੱਖਾਂ ਦੁਆਰਾ ਕੂਚਾ ਦਿਲਵਾਲੀ ਵਿਚ ਸਦੀ ਗਈ ਹੰਗਾਮੀ ਮੀਟਿੰਗ, ਗੁਰੂ ਤੇਗ ਬਹਾਦਰ ਜੀ ਦੇ ਪਵਿੱਤਰ ਸੀਸ ਅਤੇ ਧੜ ਨੂੰ ਚੁੱਕਣ ਦੀ ਯੋਜਨਾ ਬਣਾਉਣ ਵਾਲੇ ਉਨ੍ਹਾਂ ਸੂਰਬੀਰ ਅਤੇ ਨਿੱਡਰ ਸਿੱਖਾਂ ਦੇ ਵੇਰਵੇ ਸਹਿਤ ਇਤਿਹਾਸ ਦਰਜ ਕੀਤਾ ਹੈ, ਜਿਨ੍ਹਾਂ ਨੇ ਇਸ ਅਸਾਧਾਰਨ ਅਤੇ ਸਾਹਸਪੂਰਨ ਕਾਰਨਾਮੇ ਵਿਚ ਹਿੱਸਾ ਲੈ ਕੇ ਸਿੱਖ ਇਤਿਹਾਸ ਵਿਚ ਆਪਣੇ ਲਈ ਅਮਰ ਅਤੇ ਅਮਿੱਟ ਥਾਂ ਰਾਖਵੀਂ ਕਰ ਲਈ ਹੈ। ਡਾਕਟਰ ਹਰਬੰਸ ਸਿੰਘ ਨੇ ਉਨਾਂ ਸਾਰੇ ਸਰੋਤਾਂ ਦਾ ਉਲੇਖ ਵੀ ਕੀਤਾ ਹੈ ਜਿਥੋਂ ਉਨ੍ਹਾਂ ਨੂੰ ਇਹ ਸਾਮਿਗ੍ਰੀ ਪ੍ਰਾਪਤ ਹੋਈ ਹੈ। ਇਨ੍ਹਾਂ ਦਾ ਲਿਖਣ ਢੰਗ ਬੜਾ ਸਰਲ, ਸਪਸ਼ਟ ਅਤੇ ਬਾਦਲੀਲ ਹੁੰਦਾ ਹੈ। ਡਾਕਟਰ ਹਰਬੰਸ ਸਿੰਘ ਨੇ ਪਹਿਲਾਂ ਆਪ ਉਨ੍ਹਾਂ ਥਾਵਾਂ ਦੇ ਦਰਸ਼ਨ ਕੀਤੇ ਹਨ ਜਿਸ ਮਾਰਗ ਰਾਹੀਂ ਗੁਰੂ ਤੇਗ ਬਹਾਦਰ ਜੀ ਦਾ ਸੀਸ ਅਨੰਦਪੁਰ ਪਹੁੰਚਿਆ ਅਤੇ ਫਿਰ ਸਮਕਾਲੀ ਇਤਿਹਾਸਕ ਲਿਖਤਾਂ ਦੇ ਆਧਾਰ ਤੇ ਇਸ ਲੇਖ ਵਿਚ ਦਰਜ ਵੇਰਵੇ ਅੰਕਿਤ ਕੀਤੇ ਹਨ। ਇਹ ਲੇਖ ਸਿੱਖ ਇਤਿਹਾਸ ਦੀ ਇਕ ਮਹੱਤਵਪੂਰਨ ਘਟਨਾ ਨੂੰ ਉਜਾਗਰ ਕਰਨ ਵਾਲਾ ਇਕ ਸ਼ਲਾਘਾ ਯੋਗ ਉਦਮ ਹੈ। ਜਿਥੇ ਅਸੀਂ ਵਿਦਵਾਨ ਲੇਖਕ ਨੂੰ ਵਧਾਈ ਦਿੰਦੇ ਹਾਂ, ਉਥੇ ਵਾਹਿਗੁਰੂ ਅਕਾਲ ਪੁਰਖ ਪਾਸ ਅਰਦਾਸ ਕਰਦੇ ਹਾਂ ਕਿ ਇਨ੍ਹਾਂ ਨੂੰ ਹੋਰ ਬਲ, ਬੁਧੀ ਅਤੇ ਸ਼ਕਤੀ ਪ੍ਰਦਾਨ ਕਰਨ ਤਾਂ ਕਿ ਇਹ ਇਸੇ ਤਰ੍ਹਾਂ ਆਪਣੀ ਲੇਖਣੀ ਦੁਆਰਾ ਸਿੱਖ ਇਤਿਹਾਸ ਦੇ ਸੇਵਾ ਕਰਦੇ ਰਹਿਣ।

**ਪਰਮਜੀਤ ਸਿੰਘ ਸਰਨਾ**
ਪ੍ਰਧਾਨ

**ਗੁਰਮੀਤ ਸਿੰਘ ਸ਼ੰਟੀ**
ਜਨਰਲ ਸਕੱਤਰ

**ਤਰਸੇਮ ਸਿੰਘ**
**ਚੇਅਰਮੈਨ, ਧਰਮ ਪ੍ਰਚਾਰ ਕਮੇਟੀ**
**ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ**

# ਦੋ ਸ਼ਬਦ

ਬੇਸ਼ਕ ਮੈਂ ਉਸ ਮਾਰਗ ਤੇ ਦੋ ਤਿੰਨ ਵਾਰ ਸਫ਼ਰ ਕਰ ਚੁਕਾ ਸਾਂ ਜਿਸ ਮਾਰਗ ਰਾਹੀਂ ਸਾਹਿਬ ਸ੍ਰੀ ਗੁਰੂ ਤੇਗ਼ ਬਹਾਦਰ ਜੀ ਮਹਾਰਾਜ ਦਾ ਪਾਵਨ ਸੀਸ ਦਿੱਲੀ ਤੋਂ ਆਨੰਦਪੁਰ ਸਾਹਿਬ ਪਹੁੰਚਿਆ ਸੀ, ਪਰ ਇਹ ਲੇਖ ਲਿਖਣ ਦੀ ਪ੍ਰੇਰਨਾ ਮੈਨੂੰ ਗੁਰਪੁਰ ਵਾਸੀ ਸ੍ਰ. ਸੰਗਤ ਸਿੰਘ ਹੀਰਾ (ਨਹਿਰੂ ਵਿਹਾਰ), ਮੁਕਰਜੀ ਨਗਰ ਵਾਲਿਆਂ ਦਿਤੀ ਸੀ। ਕਿੰਗਜ਼ਵੇ ਕੈਂਪ, ਹਡਸਨ ਲਾਈਨ, ਆਊਟਰਮ ਲਾਈਨ, ਵਿਜੇ ਨਗਰ, ਹਕੀਕਤ ਨਗਰ, ਇੰਦਰਾ ਵਿਹਾਰ ਅਤੇ ਨਹਿਰੂ ਵਿਹਾਰ ਇਤਿਆਦਿ ਕਾਲੋਨੀਆਂ ਨੂੰ ਗੁਰੂ ਤੇਗ਼ ਬਹਾਦਰ ਨਗਰ ਦਾ ਨਾਮ ਦਿਤੇ ਜਾਣ ਵਿਚ ਉਨ੍ਹਾਂ ਦਾ ਬੜਾ ਵੱਡਾ ਹੱਥ ਸੀ। ਉਨ੍ਹਾਂ ਦੀ ਇਹ ਰੀਝ ਸੀ ਕਿ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਗੁਰੂ ਤੇਗ਼ ਬਹਾਦਰ ਜੀ ਦੇ ਸੀਸ ਮਾਰਗ ਨੂੰ ਸੰਗਤਾਂ ਵਿਚ ਪ੍ਰਚਲਤ ਕਰਨ ਅਤੇ ਉਨ੍ਹਾਂ ਗੁਰਧਾਮਾਂ ਦੇ (ਜਿਹੜੇ ਸੀਸ ਰਖੇ ਜਾਣ ਵਾਲੇ ਸਥਾਨਾਂ ਤੇ ਸਥਾਪਿਤ ਹਨ) ਦੇ ਦਰਸ਼ਨ ਕਰਵਾਉਣ ਲਈ ਕੋਈ ਉਚੇਚਾ ਉੱਦਮ ਕਰੇ। ਇਸ ਲੇਖ ਵਿਚ ਉਨ੍ਹਾਂ ਸਾਰੇ ਸਥਾਨਾਂ ਅਤੇ ਗੁਰਸਿੱਖਾਂ ਦਾ ਵੇਰਵਾ ਦਰਜ ਹੈ ਜਿਨ੍ਹਾਂ ਨੇ ਇਹ ਸਾਹਸਪੂਰਨ ਕਾਰਨਾਮਾਂ ਕਰ ਕੇ ਹਿੰਦੁਸਤਾਨ ਦੀ ਮੁਗ਼ਲ ਹਕੂਮਤ ਨੂੰ ਚਕਿਤ ਕਰ ਦਿਤਾ ਸੀ। ਕਿਡੇ ਨਿਡੱਰ ਅਤੇ ਕਰਨੀ ਵਾਲੇ ਸਨ ਉਹ ਮਹਾਂਪੁਰਸ਼ ਜਿਨ੍ਹਾਂ ਨੇ ਸੰਗੀਨ ਸਜ਼ਾਵਾਂ ਅਤੇ ਭਿਆਨਕ ਖਤਰਿਆ ਦੀ ਪ੍ਰਵਾਹ ਨਾ ਕਰਦੇ ਹੋਏ ਵੀ ਸਾਹਿਬਾਂ ਦੇ ਸੀਸ ਅਤੇ ਧੜ ਨੂੰ ਚੁਕ ਕੇ ਸਤਿਕਾਰ ਸਹਿਤ ਯੋਗ ਥਾਂ ਤੇ ਪੁਚਾ ਕੇ ਗੁਰੂ ਪ੍ਰਤੀ ਆਪਣੀ ਅਗਾਧ ਸ਼ਰਧਾ ਤੇ ਕੁਰਬਾਨੀ ਦਾ ਸਬੂਤ ਦਿਤਾ ਸੀ। ਗੁਰੂ ਕਰੇ ਅਸੀਂ ਵੀ ਉਨ੍ਹਾਂ ਵਰਗੀ ਸ਼ਰਧਾ, ਤਿਆਗ, ਸਾਹਸ, ਦਲੇਰੀ ਅਤੇ ਕੁਰਬਾਨੀ ਦਾ ਜਜ਼ਬਾ ਮੁੜ ਕੌਮ ਵਿਚ ਸੁਰਜੀਤ ਕਰ ਸਕੀਏ। ਅਜ ਵੀ ਸਭ ਤੋ ਵੱਡੀ ਲੋੜ ਪੰਥ ਵਿਚ ਏਕਤਾ ਅਤੇ ਸਿੱਖੀ ਰਵਾਇਤਾਂ ਪ੍ਰਤੀ ਸਮ੍ਰਪਿਤ ਹੋਣ ਦੀ ਹੈ। ਮੈਂ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਦਿਲੋਂ ਧੰਨਵਾਦੀ ਹਾਂ ਜਿਹੜੇ ਦਾਸ ਨੂੰ ਇਤਨਾਂ ਮਾਨ ਅਤੇ ਇਜ਼ਤ ਦੇ ਕੇ ਨਿਵਾਜਦੇ ਹਨ।

*—ਡਾ: ਹਰਬੰਸ ਸਿੰਘ*

# ਜਗਤ ਫੇਰੀ

# ਸ੍ਰੀ ਗੁਰੂ ਤੇਗ ਬਹਾਦਰ ਜੀ

ਪ੍ਰਕਾਸ਼ : ਵਿਸਾਖ ਵਦੀ ੫ ਐਤਵਾਰ (੫ ਵਿਸਾਖ) ਸੰਮਤ ੧੬੭੮, ਇਕ ਅਪ੍ਰੈਲ ਸੰਨ ੧੬੨੧ ਈਸਵੀ।

ਜਨਮ ਅਸਥਾਨ : ਗੁਰੂ ਕੇ ਮਹਿਲ, ਅੰਮ੍ਰਿਤਸਰ

ਮਾਤਾ ਪਿਤਾ : ਦਾਦਾ - ਗੁਰੂ ਅਰਜਨ ਦੇਵ ਜੀ (ਸ਼ਹੀਦ)<br>ਪਿਤਾ - ਗੁਰੂ ਹਰਿਗੋਬਿੰਦ ਜੀ (ਦੱਲਭੰਜਨ ਗੁਰੂ ਸੂਰਮਾ)<br>ਮਾਤਾ - ਮਾਤਾ ਨਾਨਕੀ ਜੀ (ਜਿਨ੍ਹਾਂ ਦੇ ਨਾਮ ਤੇ ਗੁਰੂ ਤੇਗ਼ ਬਹਾਦਰ ਜੀ ਨੇ ਚੱਕ ਨਾਨਕੀ ਵਸਾਇਆ)।

ਵਿਆਹ : ਕਰਤਾਰਪੁਰ ਨਿਵਾਸੀ ਸ੍ਰੀ ਲਾਲ ਚੰਦ ਖਤ੍ਰੀ ਦੀ ਸਪੁੱਤਰੀ (ਮਾਤਾ) ਗੁਜਰੀ ਜੀ ਨਾਲ, ੧੫ ਅੱਸੂ ਸੰਮਤ ੧੬੯੯ ਬਿਕ੍ਰਮੀ

ਸੰਤਾਨ : ਗੋਬਿੰਦ ਰਾਇ (ਗੁਰੂ ਗੋਬਿੰਦ ਸਿੰਘ ਜੀ)

ਪੋਤਰੇ : ਸਾਹਿਬ ਅਜੀਤ ਸਿੰਘ (ਸ਼ਹੀਦੀ ਚਮਕੌਰ ਸਾਹਿਬ)<br>ਸਾਹਿਬ ਜੁਝਾਰ ਸਿੰਘ (ਸ਼ਹੀਦੀ ਚਮਕੌਰ ਸਾਹਿਬ)<br>ਸਾਹਿਬ ਜੋਰਾਵਰ ਸਿੰਘ (ਸ਼ਹੀਦੀ ਸਰਹੰਦ)<br>ਸਾਹਿਬ ਫ਼ਤਹਿ ਸਿੰਘ (ਸ਼ਹੀਦੀ ਸਰਹੰਦ)

ਗੁਰਗੱਦੀ ਮਿਲੀ : ਚੇਤ ਸੁਦੀ ੧੪ (੩ ਵਿਸਾਖ) ਸੰਮਤ ੧੭੨੧, ੩੦ ਮਾਰਚ ਸੰਨ ੧੬੬੪, ਬੁੱਧ ਵਾਰ, ਦਿੱਲੀ ਵਿਚ

ਗੁਰਗੱਦੀ : ਚੇਤ ਸੁਦੀ ੧੪ (੨੩ ਚੇਤ) ਸੰਮਤ ੧੭੨੨, ੨੦ ਮਾਰਚ ਸੰਨ ੧੬੬੫, ਬਾਬਾ ਬਕਾਲਾ, ਜ਼ਿਲ੍ਹਾ ਅੰਮ੍ਰਿਤਸਰ

ਪ੍ਰਚਾਰ ਦੌਰੇ : ਮਾਝਾ, ਮਾਲਵਾ (ਪੰਜਾਬ) ਬਾਂਗਰ ਦੇਸ (ਕਰਨਾਲ, ਰੋਹਤਕ, ਹਿਸਾਰ ਦੇ ਜ਼ਿਲ੍ਹੇ) ਅਤੇ ਉਤੱਰੀ ਭਾਰਤ ਦੀ ਯਾਤਰਾ ਬੰਗਾਲ ਅਤੇ ਆਸਾਮ ਤਕ। ਇਨ੍ਹਾਂ ਦੌਰਿਆਂ ਸਮੇਂ ਹੀ ਪਟਨਾ (ਸਾਹਿਬ) ਵਿਖੇ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਹੋਇਆ ਸੀ। (੨੬ ਦਸੰਬਰ, ੧੬੬੬ ਈਸਵੀ)

ਨਗਰ ਵਸਾਇਆ : ਚੱਕ ਨਾਨਕੀ (ਮੌਜੂਦਾ ਅਨੰਦਪੁਰ ਸਾਹਿਬ) ੨੧ ਹਾੜ, ਸੰਮਤ ੧੭੨੨ (੧੯ ਜੂਨ ੧੬੬੫ ਈ.) ਨੂੰ ਅਨੰਦਪੁਰ ਦੀ ਨੀਂਹ ਰੱਖੀ।

ਸ਼ਹੀਦੀ : ਮੱਘਰ ਸੁਦੀ ੫ (੧੧ ਮੱਘਰ) ਸੰਮਤ ੧੭੩੨, ੧੧ ਨਵੰਬਰ ਸੰਨ ੧੬੭੫ ਈਸਵੀ, ਵੀਰਵਾਰ।

ਸ਼ਹੀਦੀ ਅਸਥਾਨ : ਸੀਸ ਗੰਜ (ਚਾਂਦਨੀ ਚੌਕ) ਦਿੱਲੀ।

ਧੜ ਦਾ ਸੱਸਕਾਰ : ਪਿੰਡ ਰਾਇਸੀਨਾ, ਮੌਜੂਦਾ ਗੁਰਦੁਆਰਾ ਰਕਾਬਗੰਜ, ਨੇੜੇ ਪਾਰਲੀਮੈਂਟ ਹਾਊਸ, ਨਵੀਂ ਦਿੱਲੀ।

ਰਚਨਾ : ਗੁਰੂ ਗ੍ਰੰਥ ਸਾਹਿਬ ਵਿਚ ਆਪ ਜੀ ਦੇ ੫੯ ਸ਼ਬਦ ਅਤੇ ੫੭ ਸਲੋਕ ਦਰਜ ਹਨ। ਆਪ ਜੀ ਨੇ ਆਪਣੀ ਬਾਣੀ ੧੫ ਰਾਗਾਂ ਵਿਚ ਰਚੀ (ਰਾਗ ਗਉੜੀ, ੯ ਸ਼ਬਦ, ਰਾਗੁ ਆਸਾ ੧, ਰਾਗੁ ਦੇਵਗੰਧਾਰੀ ੩, ਰਾਗੁ ਬਿਹਾਗੜਾ ੧, ਰਾਗੁ ਸੋਰਠਿ ੧੨, ਰਾਗੁ ਧਨਾਸਰੀ ੪, ਰਾਗੁ ਜੈਤਸਰੀ ੩, ਰਾਗੁ ਟੋਡੀ ੧, ਰਾਗੁ ਤਿਲੰਗ, ਰਾਗੁ ਬਿਲਾਵਲ, ਰਾਗੁ ਰਾਮਕਲੀ ਅਤੇ ਰਾਗੁ ਮਾਰੂ ਵਿਚ ੩, ੩ ਸ਼ਬਦ, ਰਾਗੁ ਬਸੰਤ ਵਿਚ ੫ ਅਤੇ ਰਾਗੁ ਸਾਰੰਗ ਅਤੇ ਰਾਗੁ ਜੈਜਾਵੰਤੀ ਵਿਚ ੪, ੪ ਸ਼ਬਦ ਅੰਕਿਤ ਹਨ।

# ਗੁਰੂ ਤੇਗ਼ ਬਹਾਦਰ ਜੀ ਦਾ ਸੀਸ
# ਦਿੱਲੀ ਤੋਂ ਅਨੰਦਪੁਰ ਕਿਵੇਂ ਪਹੁੰਚਿਆ

੧੧ ਨਵੰਬਰ ਸੰਨ ੧੬੭੫ ਨੂੰ ਜਦੋਂ ਗੁਰੂ ਤੇਗ ਬਹਾਦਰ ਜੀ ਨੂੰ ਦਿੱਲੀ ਦੇ ਚਾਂਦਨੀ ਚੌਂਕ ਵਿਖੇ ਸ਼ਹੀਦ ਕੀਤਾ ਗਿਆ ਤਾਂ ਹਰ ਪਾਸੇ ਡਰ ਅਤੇ ਸਹਿਮ ਦੀ ਲਹਿਰ ਦੌੜ ਗਈ। ਇਸ ਤੋਂ ਪਹਿਲਾਂ ਅਨੰਦਪੁਰ ਤੋਂ ਗੁਰੂ ਜੀ ਨਾਲ ਆਏ ਤਿੰਨ ਸਾਥੀਆਂ ਨੂੰ ਬੜੀ ਬੇਰਹਿਮੀ ਨਾਲ ਸ਼ਹੀਦ ਕੀਤਾ ਜਾ ਚੁਕਾ ਸੀ। ਭਾਈ ਮਤੀ ਦਾਸ ਨੂੰ ਆਰੇ ਨਾਲ ਚੀਰ ਕੇ, ਭਾਈ ਦਿਆਲ ਦਾਸ ਨੂੰ ਉਬਲਦੀ ਦੇਗ਼ ਵਿਚ ਬਿਠਾ ਕੇ ਅਤੇ ਭਾਈ ਸਤੀਦਾਸ ਨੂੰ ਰੂੰ ਵਿਚ ਵਲ੍ਹੇਟ ਕੇ ਅੱਗ ਲਗਾ ਕੇ ਜੀਊਂਦੇ ਹੀ ਸਾੜ ਦਿੱਤਾ ਗਿਆ ਸੀ। ਭੱਟ ਵਹੀ ਤਲੌਂਦਾ ਅਤੇ ਭੱਟ ਵਹੀ ਮੁਲਤਾਨੀ ਸਿੰਧੀ ਅਨੁਸਾਰ, ਦਿਆਲ ਦਾਸ ਬੇਟਾ ਮਾਈਦਾਸ, ਪੋਤਾ ਬਲੂ ਕਾ, ਪੜਪੋਤਾ ਮੂਲੇ ਕਾ, ਸਤੀਦਾਸ, ਮਤੀਦਾਸ ਬੇਟੇ ਹੀਰਾ ਮੱਲ (ਛਿੱਬਰ ਬ੍ਰਾਹਮਨ), ਸਾਲ ਸਤ੍ਰਹੈ ਸੈ ਬਤੀਸ, ਮੰਘਰ ਸੁਦੀ ਪਚੰਮੀ ਕੋ ਦਿੱਲੀ, ਚਾਂਦਨੀ ਚੌਂਕ ਮੇ, ਸ਼ਾਹੀ ਹੁਕਮ ਸੇ, ਸ਼ਹੀਦ ਕੀਏ ਗਏ।

ਸ਼ਾਹੀ ਕਹਿਰ ਆਪਣੇ ਸਿਖਰ ਤੇ ਸੀ, ਪਰ ਮਨੁੱਖੀ ਅਧਿਕਾਰਾਂ ਦੀ ਰਖਿਆ ਅਤੇ ਮਨੁੱਖ ਮਾਤਰ ਲਈ ਧਰਮ ਦੀ ਆਜ਼ਾਦੀ ਮੰਗਣ ਵਾਲਾ ਮਸੀਹਾ ਆਉਣ ਵਾਲੇ ਯੁੱਗ ਲਈ ਨਵੇਂ ਪੂਰਨੇ ਪਾ ਕੇ ਸ਼ਹਾਦਤ ਦਾ ਜਾਮ ਪੀ ਚੁੱਕਾ ਸੀ। ਵਿਸ਼ਵ ਇਤਿਹਾਸ ਲਈ ਚਾਨਣ ਦੀਆਂ ਪੈੜਾਂ ਸਿਰਜਨ ਵਾਲੇ ਮਹਾਨ ਗੁਰੂ ਨੂੰ ਸ਼ਹੀਦ ਕਰਨ ਤੋਂ ਪਹਿਲਾਂ ਦਿੱਲੀ ਦੀਆਂ ਗਲੀਆਂ ਅਤੇ ਬਾਜ਼ਾਰਾਂ ਵਿਚ ਮੁਨਾਦੀ ਕਰਾਈ ਗਈ ਸੀ ਕਿ ਲੋਕ ਚਾਂਦਨੀ ਚੌਂਕ ਪਹੁੰਚ ਕੇ ਅਪਣੀਆਂ ਅੱਖਾਂ ਨਾਲ ਵੇਖ ਲੈਣ ਕਿ ਸ਼ਾਹੀ ਹੁਕਮ ਨੂੰ ਨਾ ਮੰਨਣ ਵਾਲੇ ਦਾ ਅੰਜਾਮ ਕੀ ਹੁੰਦਾ ਹੈ।

ਗੁਰੂ ਜੀ ਨੂੰ ਸ਼ਹੀਦ ਕਰਨ ਤੋਂ ਪਹਿਲਾਂ ਕਈ ਦਿਨ ਤਕ ਉਨ੍ਹਾਂ ਨੂੰ ਭਾਰੀ ਤਸੀਹੇ ਦਿਤੇ ਜਾਂਦੇ ਰਹੇ[1] ਤਾਕਿ ਉਹ ਸ਼ਰਨ ਆਏ (ਕਸ਼ਮੀਰੀ ਪੰਡਤਾਂ) ਦਾ ਸਾਥ ਛੱਡ ਕੇ ਇਸਲਾਮ ਦੇ ਦਾਇਰੇ ਵਿਚ ਆ ਜਾਣ। ਉਨ੍ਹਾਂ ਨੂੰ ਇਹ ਵੀ ਕਿਹਾ ਗਿਆ ਕਿ ਉਹ ਆਪਣੀ ਵਡਿਆਈ ਪ੍ਰਗਟ ਕਰਨ ਲਈ ਕੋਈ ਕਰਾਮਾਤ ਵਿਖਾਣ। ਤੇ ਜੇ ਉਹ ਦੇਵੇਂ

---

1 ਡਾ. ਹਰੀ ਰਾਮ ਗੁਪਤਾ ਲਿਖਦਾ ਹੈ, The emperor ordered that the Guru be put to the severest tortures, History of the Sikhs, Vol.1, p. 214. ਭੱਟ ਵਹੀ ਮੁਲਤਾਨੀ ਸਿੰਧੀ, ਖਾਤਾ ਜਲ੍ਹਾਨੇ ਬਲਾਉਂਤੋ ਕਾ ਵਿਚ ਲਿਖਿਆ ਹੈ ਕਿ 'ਦੁਸ਼ਟਾਂ ਗੁਰੂ ਜੀ ਕੋ ਬੜਾ ਕਸ਼ਟ ਦੀਆ' ਗੁਰੂ ਕੀਆਂ ਸਾਖੀਆਂ ਦੇ ਪੰਨਾਂ ੯੨ ਉਪਰ ਲਿਖਿਆ ਹੈ ਕਿ ... ਮਘਰ ਸੁਦੀ ਪਹਿਲੀ ਐਤਵਾਰ ਕੇ ਦਿਹੁੰ ਸਖਤੀ ਕਾ ਦਉਰ ਸ਼ੁਰੂ ਹੂਆ। ਸ਼ਾਹੀ ਕਾਜ਼ੀ ਕੋਤਵਾਲੀ ਮੇਂ ਆਇ ਕੋਂਤਵਾਲ ਸੇ ਬੋਲਾ – ਇਸੇ ਇਸਲਾਮ ਮੇਂ ਲਾਨੇ ਕੇ ਲੀਏ ਕਾਈ ਕਸਰ ਬਾਕੀ ਨਾ ਛੋਰੇਂ। ਅਗਰ ਇਸੇ ਪਿਆਸ ਲਾਗੇ ਤਾਂ ਪਾਨੀ ਪੀਨੇ ਕੇ ਲੀਏ ਨਹੀਂ ਦੇਨਾ। ਕੋਤਵਾਲ ਨੇ ਸ਼ਾਹੀ ਕਾਜ਼ੀ ਕਾ ਫੁਰਮਾਨ ਸੁਨ ਕੇ ਇਸ ਤੇ ਪੂਰਾ ਅਮਲ ਕੀਆ। ਦਰੋਗਾ ਜੇਲ੍ਹ ਨੇ ਤੀਨ ਦਿਵਸ ਗੁਰੂ ਜੀ ਕੋ ਘਣਾ ਕਸ਼ਟ ਦੀਆ, ਇਨ ਕੇ ਬਦਨ ਔਰ ਸੀਸ ਤੇ ਗਰਮ ਰੇਤ ਪਾਈ ਗਈ, ਜਿਸਮ ਸਾਰਾ ਛਾਲੇ ਛਾਲੇ ਹੋਇ ਗਿਆ। ਸਤਿਗੁਰਾਂ ਭਾਣੇ ਕੋ ਮਾਨਾ।

ਗੱਲਾਂ ਸਵੀਕਾਰ ਨਾ ਕਰਨ ਤਾਂ ਮੌਤ ਲਈ ਤਿਆਰ ਹੋ ਜਾਣ।[2] ਆਪਣੇ ਅਸੂਲਾਂ ਦੇ ਪੱਕੇ ਅਤੇ ਮਾਨਵ-ਭਲਾਈ ਦੇ ਆਦਰਸ਼ਾਂ ਲਈ ਕੁਰਬਾਨ ਹੋਣ ਵਾਲੇ ਮਹਾਂਪੁਰਖ ਰਿਧੀਆਂ ਸਿਧੀਆਂ ਦੇ ਚਮਤਕਾਰੀ ਪ੍ਰਗਟਾਵੇ ਨਾਲ ਨਹੀਂ ਸਗੋਂ ਆਪਣੇ ਕ੍ਰਤਵਿਯ ਦੁਆਰਾ ਆਪਣੀ ਮਹਾਨਤਾ ਦੀ ਛਾਪ ਲੋਕ ਮਨਾਂ ਤੇ ਛੱਡ ਜਾਇਆ ਕਰਦੇ ਹਨ। ਬਚਿੱਤ੍ਰ ਨਾਟਕ ਦੀਆਂ ਇਹ ਸਤਰਾਂ ਇਤਿਹਾਸ ਦੇ ਇਸ ਸੱਚ ਨੂੰ ਬੜੀ ਖ਼ੂਬਸੂਰਤੀ ਨਾਲ ਬਿਆਨ ਕਰਦੀਆਂ ਹਨ:

*ਤਿਲਕ ਜੰਞੂ ਰਾਖਾ ਪ੍ਰਭ ਤਾਕਾ।*
*ਕੀਨੋ ਬਡੋ ਕਲੂ ਮਹਿ ਸਾਕਾ।*
*ਸਾਧਨਿ ਹੇਤਿ ਇਤੀ ਜਿਨਿ ਕਰੀ।*
*ਸੀਸੁ ਦੀਆ, ਪਰ ਸੀ ਨ ਉਚਰੀ।*
*ਧਰਮ ਹੇਤ ਸਾਕਾ ਜਿਨਿ ਕੀਆ।*
*ਸੀਸੁ ਦੀਆ, ਪਰ ਸਿਰੁ ਨ ਦੀਆ।*
*ਨਾਟਕ ਚੇਟਕ ਕੀਏ ਕੁਕਾਜਾ।*
*ਪ੍ਰਭ ਲੋਗਨ ਕਹ ਆਵਤ ਲਾਜਾ।*

**ਦੋਹਰਾ**
**ਠੀਕਰਿ ਫੋਰਿ ਦਿਲੀਸਿ ਸਿਰਿ, ਪ੍ਰਭ ਪੁਰ ਕੀਆ ਪਯਾਨ।**
**ਤੇਗ਼ ਬਹਾਦਰ ਸੀ ਕ੍ਰਿਆ, ਕਰੀ ਨ ਕਿਨਹੂੰ ਆਨ।**
**ਤੇਗ਼ ਬਹਾਦਰ ਕੇ ਚਲਤ, ਭਯੋ ਜਗਤ ਕੋ ਸੋਕ।**
**ਹੈ ਹੈ ਹੈ ਸਭ ਜਗ ਭਯੋ, ਜੈ ਜੈ ਜੈ ਸੁਰ ਲੋਕ।**

ਜਦੋਂ ਗੁਰੂ ਤੇਗ਼ ਬਹਾਦਰ ਜੀ ਨੂੰ ਕੋਤਵਾਲੀ ਦੇ ਚਬੂਤਰੇ ਨੇੜੇ ਸ਼ਹੀਦ ਕੀਤਾ ਗਿਆ ਤਾਂ ਦਿੱਲੀ ਦੇ ਹਜ਼ਾਰਾਂ ਲੋਕ ਸ਼ਾਹੀ ਜ਼ੁਲਮ ਅਤੇ ਤਸ਼ਦਦ ਦਾ ਇਹ 'ਨਜ਼ਾਰਾ' ਵੇਖਣ ਲਈ ਉਥੇ ਜੁੜੇ ਹੋਏ ਸਨ। ਜਿੱਥੇ ਔਰੰਗਜ਼ੇਬ ਦੇ ਕਰਮਚਾਰੀ ਅਤੇ ਅਗਿਆਨ ਮੁਸਲਿਮ ਜਨਤਾ ਬਾਦਸ਼ਾਹ ਦੀ ਇਸ ਵੱਡੀ 'ਪ੍ਰਾਪਤੀ' ਤੇ ਖ਼ੁਸ਼ੀਆਂ ਮਨਾ ਰਹੀ ਸੀ ਉਥੇ ਰੱਬ ਦੀ ਬੰਦਗੀ ਕਰਨ ਵਾਲੇ ਇਨਸਾਫ਼ ਪਸੰਦ ਮੁਸਲਮਾਨ ਦਿਲਗੀਰ ਸਨ।[3] ਆਮ

---

2 ਸੂਰਜ ਪ੍ਰਕਾਸ਼ ਦੇ ਕਰਤਾ ਅਨੁਸਾਰ ਗੁਰੂ ਜੀ ਸਾਮ੍ਹਣੇ ਤਿੰਨ ਸ਼ਰਤਾਂ ਰਖੀਆਂ ਗਈਆਂ :
*ਤੀਨ ਬਾਤ ਨਿਰਨੇ ਕਰਿ ਲੀਜੈ। ਲਖਹੁ ਭਲੀ ਸੋ ਧਾਰਨਿ ਕੀਜੈ।*
*ਸ਼ਰਾ ਚਲਹੁ ਕਲਮੇ ਕਹੁ ਪਢਿ ਮੁਖ। ਦੇਹਿ ਸ਼ਾਹੁ ਭੋਗਹੁ ਸਭਿ ਬਿਧਿ ਸੁਖ।*
*ਜੋ ਹਠ ਕਰਹੁ ਨ ਮਾਨਹੁ ਏਹੋ। ਕਰਾਮਾਤ ਕਾਮਲ ਹੁਇ ਦੇਹੋ।*
*ਜਿਮ ਹਜਰਤ ਤੁਮ ਤੇ ਕਰਿਵਾਵੈ। ਤਿਮ ਕਰਿ ਦੇਹੁ ਦੇਖ ਹਰਖਾਵੈ।*
*ਜੇ ਇਮ ਦੋਨਹੁ ਨਾਹਿ ਨ ਮਾਨਹੁ। ਆਪਣੇ ਪ੍ਰਾਨ ਪ੍ਰਾਨ ਕਹੁ ਹਾਨਹੁ।*

3 ਗੋਬਿੰਦ ਸਿੰਘ ਨਿਰਮਲ ਉਦਾਸੀ ਰਚਿਤ 'ਇਤਿਹਾਸ ਗੁਰੂ ਖ਼ਾਲਸਾ' ਦੇ ਪੰਨਾ ੧੯੧ ਉਪਰ ਲਿਖਿਆ ਹੈ ਕਿ:
"ਜਿਸ ਸਮੇਂ ਗੁਰੂ ਤੇਗ਼ ਬਹਾਦਰ ਜੀ ਨੇ ਹਿੰਦੂ ਧਰਮ ਉਤੇ ਆਪਣਾ ਸੀਸ ਨਿਛਾਵਰ ਕੀਤਾ ਉਸ ਸਮੇਂ ਦਿੱਲੀ ਵਿਚ ਇਕ ਵਾਰ ਤਾਂ ਹਨ੍ਹੇਰਾ ਹੀ ਫੈਲ ਗਿਆ ਸੀ। ਧਰਤੀ ਕੰਬਣ ਲਗ ਪਈ ਸੀ। ਆਮ ਖਲਕਤ ਵਿਚ ਰੋਹ ਪੈਦਾ ਹੋ ਗਿਆ। ਚਾਰੇ ਪਾਸੇ ਸੰਨਾਟਾ ਛਾ ਗਿਆ ਸੀ। ਅਨੇਕ ਰਹਿਮ ਦਿਲ ਮੁਸਲਮਾਨ ਵੀ ਦਿਲਗੀਰ ਹੋ ਗਏ।"

ਲੋਕ ਕਹਿ ਰਹੇ ਸਨ ਕਿ ਹੁਣ ਇਹ ਰਾਜ ਬਹੁਤੀ ਦੇਰ ਨਹੀਂ ਚਲੇਗਾ।

ਉਨ੍ਹਾਂ ਦਿਨਾਂ ਵਿਚ ਰਾਜਾ ਜੈ ਸਿੰਘ ਦੇ ਬੰਗਲੇ ਨੇੜੇ ਰਾਇਸੀਨਾ, ਭੋਗਲ, ਚਾਂਦਨੀ ਚੌਂਕ ਅਤੇ ਜਾਮਾ ਮਸਜਿਦ ਦੇ ਨੇੜੇ ਕੂਚਾ ਦਿਲਵਾਲੀ ਵਿਚ ਸਿੱਖਾਂ ਦੇ ਕਾਫੀ ਘਰ ਸਨ। ਇਥੇ ਗੁਰੂ ਹਰਿਕ੍ਰਿਸ਼ਨ ਜੀ ਦੇ ਸਮੇਂ ਤੋਂ ਹੀ ਸਿੱਖਾਂ ਦੀ ਆਬਾਦੀ ਹੋਣੀ ਸ਼ੁਰੂ ਹੋ ਗਈ ਸੀ। ਇਨ੍ਹਾਂ ਪ੍ਰਵਾਰਾਂ ਵਿਚੋਂ ਇਕ ਘਰ ਭਾਈ ਨਾਨੂੰ ਰਾਇ ਛੀਪੇ ਸਿੱਖ (ਬੇਟਾ ਬਾਘੇ) ਦਾ ਸੀ। ਭਾਈ ਜੈਤਾ ਦਾ ਘਰ ਵੀ ਕੂਚਾ ਦਿਲਵਾਲੀ ਵਿਚ ਹੀ ਸੀ।[4] ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਦਾ ਸੀਨ ਭਾਈ ਜੈਤਾ, ਭਾਈ ਊਦਾ ਅਤੇ ਭਾਈ ਗੁਰਬਖਸ਼ ਨੇ ਆਪਣੀ ਅੱਖੀਂ ਚਾਂਦਨੀ ਚੌਂਕ ਵਿਚ ਖਲੋ ਕੇ ਵੇਖਿਆ ਸੀ।[5] ਇਨ੍ਹਾਂ ਸਿੱਖਾਂ ਨੇ ਉਦੋਂ ਹੀ ਇਹ ਫੈਸਲਾ ਕਰ ਲਿਆ ਸੀ ਕਿ ਚਾਹੇ ਕਿਤਨਾ ਵੀ ਖ਼ਤਰਾ ਕਿਉਂ ਨਾ ਮੁੱਲ ਲੈਣਾ ਪਵੇ ਉਹ ਗੁਰੂ ਤੇਗ਼ ਬਹਾਦਰ ਜੀ ਦੇ ਪਵਿੱਤਰ ਸੀਸ ਅਤੇ ਧੜ ਨੂੰ ਆਮ ਕਤਲ ਕੀਤੇ ਗਏ ਲੋਕਾਂ ਵਾਂਗ ਦਿੱਲੀ ਵਿਚ ਰੁਲਣ ਨਹੀਂ ਦੇਣਗੇ। ਉਨ੍ਹਾਂ ਦਾ ਇਹ ਫੈਸਲਾ ਉਸ ਵਕਤ ਦੀ, ਦੁਨੀਆਂ ਦੀ ਸਭ ਤੋ ਵੱਡੀ ਤੇ ਸ਼ਕਤੀਸ਼ਾਲੀ ਹਕੂਮਤ ਨੂੰ ਬੜੀ ਦਲੇਰਾਨਾ ਵੰਗਾਰ ਸੀ, ਜਿਸ ਲਈ ਗੁਰੂ ਕੇ ਸਿੱਖ ਦ੍ਰਿੜ੍ਹ ਸੰਕਲਪ ਸਨ।

## ਦਿੱਲੀ ਦੇ ਸਿੱਖਾਂ ਦੀ ਇਕ ਹੰਗਾਮੀ ਮੀਟਿੰਗ

ਜਿਸ ਦਿਨ ਗੁਰੂ ਤੇਗ਼ ਬਹਾਦਰ ਜੀ ਨੂੰ ਸ਼ਹੀਦ ਕੀਤਾ ਗਿਆ ਉਸੇ ਦਿਨ ਰਾਤ ਵੇਲੇ ਦਿੱਲੀ ਦੇ ਸਿੱਖਾਂ ਦੀ ਇਕ ਹੰਗਾਮੀ ਮੀਟਿੰਗ ਕੂਚਾ ਦਿਲਵਾਲੀ ਦੇ ਭਾਈ ਨਾਨੂੰ ਰਾਇ ਛੀਪੇ ਦੇ ਘਰ ਹੋਈ।[6] 'ਗੁਰੂ ਕੀਆਂ ਸਾਖੀਆਂ (ਪੰਨਾ ੮੪) ਉਪਰ ਲਿਖਿਆ ਹੈ ਕਿ ਇਸ ਮੀਟਿੰਗ ਵਿਚ ਭਾਈ ਨਾਨੂੰ ਤੋਂ ਇਲਾਵਾ ਭਾਈ ਤੁਲਸੀ, ਭਾਈ ਆਗਿਆ,[7] ਭਾਈ ਊਦਾ,[8] ਭਾਈ ਜੈਤਾ,[9] ਭਾਈ ਗੁਰਬਖਸ਼,[10] ਤੇ ਕੁਝ ਹੋਰ ਸਿੱਖ ਸ਼ਾਮਲ ਸਨ। ਸਭ ਤੋਂ ਪਹਿਲਾਂ ਤਾਂ ਇਸ ਦੁਖਦਾਈ ਘਟਨਾ ਤੇ ਸਾਰਿਆਂ ਨੇ ਭਰੀਆਂ ਅੱਖਾਂ ਨਾਲ ਆਪਣਾ ਅਫਸੋਸ ਪ੍ਰਗਟ ਕੀਤਾ। ਫਿਰ ਜਿਸ ਮਸਲੇ ਤੇ ਗੰਭੀਰਤਾ ਨਾਲ ਵਿਚਾਰ ਕੀਤੀ ਗਈ ਉਹ ਇਹ ਸੀ ਕਿ ਸਖ਼ਤ ਸ਼ਾਹੀ ਪਹਿਰਿਆਂ ਵਿਚ ਰਖੇ ਗਏ ਗੁਰੂ ਤੇਗ਼ ਬਹਾਦਰ ਜੀ ਦੇ ਪਵਿੱਤਰ ਸੀਸ ਅਤੇ ਧੜ ਨੂੰ ਉਥੋਂ ਕਿਵੇਂ ਚੁਕਿਆ ਜਾਵੇ ਅਤੇ ਕਿਵੇਂ ਸਤਿਕਾਰ ਸਹਿਤ ਇਨ੍ਹਾਂ ਦਾ ਸਸਕਾਰ ਕੀਤਾ ਜਾਵੇ ਜਾਂ ਅਨੰਪੁਰ ਸਾਹਿਬ ਪਹੁੰਚਾਇਆ ਜਾਵੇ।[11]

---

4 ਗੁਰੂ ਕੀਆਂ ਸਾਖੀਆਂ, ਪੰਨਾ ੮੪

5 ਉਹੀ, ਪੰਨਾ ੮੪
ਹਰਬੰਸ ਸਿੰਘ, ਐਨਸਾਈਕਲੋਪੀਡੀਆ ਆਫ ਸਿਖਇਜ਼ਮ, ਪੰ: ੧੯

6 'ਭਾਈ ਨਾਨੂੰ ਬੇਟਾ ਬਾਘੇ ਕਾ' ਭੱਟ ਵਹੀ ਮੁਲਤਾਨੀ ਸਿੰਧੀ (ਪੰਜਾਬੀ ਯੂਨੀਵਰਸਿਟੀ, ਪਟਿਆਲਾ)। ਭਾਈ ਨਾਨੂੰ ਬਾਰੇ ਵੇਖੋ ਇਸੇ ਲੇਖ ਦਾ ਪੰਨਾ ੨੫-੨੬

7 ਵੇਖੋ ਸੁੱਖਾ ਸਿੰਘ, ਗੁਰੂ ਬਿਲਾਸ ਪਾਤਸ਼ਾਹੀ ਦਸਵੀਂ ਅਤੇ ਐਨਸਾਈਕਲੋਪੀਡੀਆ ਆਫ ਸਿੱਖਇਜ਼ਮ, ਪੰਨਾ ੧੯

8 ਭਾਈ ਊਦਾ ਬੇਟਾ ਖੇਮੇ ਕਾ, ਭੱਟ ਵਹੀ ਮੁਲਤਾਨੀ ਸਿੰਧੀ।

9 ਭਾਈ ਜੈਤਾ ਬੇਟਾ ਆਗਿਆ ਕਾ, ਗੁਰੂ ਕੀਆਂ ਸਾਖੀਆਂ, ਪੰ: ੮੪

10 ਮਹਾਨ ਕੋਸ਼, ਪੰਨਾ ੩੧੫

11 ਇਹ ਗੱਲ ਭਾਈ ਤੁਲਸੀ ਨੇ ਸ਼ੁਰੂ ਕੀਤੀ ਸੀ। ਉਸ ਨੇ ਕਿਹਾ 'ਮਹਾਰਾਜ ਜੀ ਕੀ ਲਾਸ਼ ਤੇ ਸੀਸ ਚਾਂਦਨੀ ਚਉਂਕ ਮੇਂ ਪੜੇ ਹੈਂ, ਕੈਸੇ ਉਨੈ ਉਠਾਇਆ ਜਾਏ।' ਗੁਰੂ ਕੀਆਂ ਸਾਖੀਆਂ, ਪੰ: ੮੪

ਬਾਕੀ ਤਿੰਨ ਸਿੱਖਾਂ (ਭਾਈ ਸਤੀ ਦਾਸ, ਭਾਈ ਮਤੀ ਦਾਸ ਅਤੇ ਭਾਈ ਦਿਆਲਾ ਜੀ) ਦੀ ਸ਼ਹਾਦਤ ਬਾਰੇ ਵੀ ਦੁਖ ਪ੍ਰਗਟ ਕੀਤਾ ਗਿਆ ਅਤੇ ਉਨ੍ਹਾਂ ਦੇ ਸਸਕਾਰ ਦੀ ਵੀ ਯੋਜਨਾ ਬਣਾਈ ਗਈ।

ਜਦੋਂ ਇਸ ਮਸਲੇ ਬਾਰੇ ਵਿਚਾਰ ਚਲ ਰਹੀ ਸੀ ਤਾਂ ਭਾਈ ਨਾਨੂੰ ਨੇ ਕਿਹਾ ਕਿ ਰਾਇਸੀਨਾ ਦਾ ਲੱਖੀਦਾਸ (ਪ੍ਰਚਲਿਤ ਅਤੇ ਪ੍ਰਸਿੱਧ ਨਾਮ ਲੱਖੀ ਸ਼ਾਹ ਵਣਜਾਰਾ) ਅਜ ਹੀ, ਕਲੀ ਚੂਨੇ ਨਾਲ ਲੱਦੇ ਆਪਣੇ ਟਾਂਡਿਆਂ (ਗਡਿਆਂ) ਸਮੇਤ ਨਾਰਨੌਲ ਤੋਂ ਵਾਪਸ ਆਇਆ ਹੈ ਅਤੇ ਉਹ ਜਮਨਾ ਦੇ ਦੂਜੇ ਪਾਰ ਠਹਿਰਿਆ ਹੋਇਆ ਹੈ। ਸਾਨੂੰ ਉਸ ਨਾਲ ਵੀ ਚਲ ਕੇ ਗੱਲ ਕਰ ਲੈਣੀ ਚਾਹੀਦੀ ਹੈ।[12] ਲੱਖੀ ਸ਼ਾਹ ਦਾ ਦਿਲੀ ਦੇ ਸਿੱਖਾਂ ਵਿਚ ਬੜਾ ਪ੍ਰਭਾਵ ਸੀ। ਉਸਦੀ ਗਿਣਤੀ ਗੁਰੂ ਘਰ ਦੇ ਪ੍ਰਸਿੱਧ ਸਿੱਖਾਂ ਵਿਚ ਕੀਤੀ ਜਾਂਦੀ ਸੀ। ਇਹ ਵਿਚਾਰ ਆਂਦਿਆਂ ਹੀ ਭਾਈ ਆਗਿਆ, ਭਾਈ ਨਾਨੂੰ, ਭਾਈ ਤੁਲਸੀ ਤੇ ਕੁਝ ਹੋਰ ਸਿੱਖ ਅੱਗੇ ਪਿੱਛੇ ਹੋ ਕੇ ਜਮਨਾ ਦੇ ਕਿਨਾਰੇ ਵਲ ਚਲ ਪਏ, ਜਿਥੇ ਭਾਈ ਲੱਖੀ ਸ਼ਾਹ ਆਪਣੇ ਟਾਂਡਿਆਂ ਸਮੇਤ ਡੇਰਾ ਪਾ ਕੇ ਠਹਿਰਿਆ ਹੋਇਆ ਸੀ। ਲੱਖੀ ਸ਼ਾਹ ਦੇ ਡੇਰੇ (ਕੈਂਪ ਵਿਚ) ਪਹੁੰਚ ਕੇ ਇਨ੍ਹਾਂ ਸਿੱਖਾਂ ਨੇ ਉਸ ਨੂੰ ਗੁਰੂ ਤੇਗ ਬਹਾਦਰ ਜੀ ਅਤੇ ਤਿੰਨ ਸਿੱਖਾਂ ਦੇ ਸ਼ਹੀਦ ਹੋ ਜਾਣ ਦੀ ਖ਼ਬਰ ਦਸੀ ਅਤੇ ਫਿਰ ਮਿਥੀ ਹੋਈ ਯੋਜਨਾ ਅਨੁਸਾਰ ਇਹ ਸਾਰੇ ਚਾਂਦਨੀ ਚੌਂਕ ਵਲ ਚਲ ਪਏ। ਅੱਧੀ ਰਾਤ ਦਾ ਸਮਾਂ ਸੀ। ਹਰ ਪਾਸੇ ਸੰਨਾਟਾ ਛਾਇਆ ਹੋਇਆ ਸੀ। ਮੌਸਮ ਖ਼ਰਾਬ ਹੋਣ ਕਰਕੇ ਸ਼ਾਹੀ ਪਹਿਰੇਦਾਰ ਅਵੇਸਲੇ ਹੋ ਕੇ ਕੋਤਵਾਲੀ ਦੇ ਅੰਦਰ ਸੁੱਤੇ ਪਏ ਸਨ। ਅਚਾਨਕ ਅਕਾਸ਼ ਵਿਚ ਬਿਜਲੀ ਕੜਕੀ। ਭਾਈ ਲੱਖੀ ਦਾਸ (ਬੇਟਾ ਗੋਧੂ ਕਾ), ਉਸ ਦੇ ਪੁੱਤਰਾਂ ਭਾਈ ਨਗਾਹੀਆ, ਭਾਈ ਹੇਮਾ, ਭਾਈ ਹਾੜੀ ਅਤੇ 'ਭਾਈ ਧੂਮਾਂ ਬੇਟਾ ਕਾਨ੍ਹੇ ਕਾ' ਨੇ ਅੱਗੇ ਵੱਧ ਕੇ ਗੁਰੂ ਜੀ ਦੇ ਧੜ ਨੂੰ ਆਪਣੇ ਟਾਂਡੇ (ਗੱਡੇ) ਵਿਚ ਲੱਦ ਲਿਆ ਅਤੇ ਉਹ ਵਾਹੋ ਦਾਹੀ ਆਪਣੇ ਘਰ (ਰਾਇਸੀਨਾਂ, ਹੁਣ ਗੁਰਦੁਆਰਾ ਰਕਾਬ ਗੰਜ ਸਾਹਿਬ) ਵਲ ਚਲ ਪਏ।[13] ਜਿਵੇਂ ਕਿ ਯੋਜਨਾ ਬਣਾਈ ਗਈ ਸੀ ਉਸ ਅਨੁਸਾਰ 'ਭਾਈ ਜੈਤਾ ਬੇਟਾ ਆਗਿਆ ਕਾ', 'ਭਾਈ ਨਾਨੂੰ ਬੇਟਾ ਬਾਘੇ ਕਾ', ਭਾਈ ਊਦਾ ਬੇਟਾ ਖੇਮੇ ਕਾ ਅਤੇ ਭਾਈ ਆਗਿਆ ਗੁਰੂ ਜੀ ਦੇ ਸੀਸ ਨੂੰ ਚੁਕ ਕੇ ਪਹਿਲਾਂ ਆਪਣੇ ਘਰ ਦਿਲਵਾਲੀ ਲੈ ਆਏ।[14] ਇਥੋਂ ਉਨ੍ਹਾਂ ਨੇ ਆਨੰਦਪੁਰ ਲਈ ਆਪਣਾ ਸਫ਼ਰ ਸ਼ੁਰੂ ਕਰਨਾ ਸੀ। ਇਹ ਸਫ਼ਰ ਦਿਨ ਚੜ੍ਹਨ ਤੋਂ ਪਹਿਲਾਂ

---

12 ਉਹੀ! ਵੇਖੋ ਐਨਸਾਈਕਲੋਪੀਡੀਆ ਆਫ ਸਿੱਖਇਜ਼ਮ, ਪੰਨਾ ੧੮

13 ਭੱਟ ਵਹੀ ਜਾਦੋ ਬੰਸੀ ਵਿਚ ਲਿਖਿਆ ਹੈ:

ਚਲਾ ਚਲਾਈ ਹੋ ਰਹੀ ਗਢ ਗਢ ਉਖਰੇ ਮੇਖ
ਲੱਖੀ ਨਗਾਹੀਆ ਲੈ ਚਲੇ, ਤੂੰ ਖੜਾ ਤਮਾਸ਼ਾ ਦੇਖ।।

ਤਾਰਨ ਸਿੰਘ (ਸੰਪਾਦਕ), ਗੁਰ ਤੇਗ ਬਹਾਦਰ: ਜੀਵਨ, ਸੰਦੇਸ਼ ਤੇ ਸ਼ਹਾਦਤ ਪੰਨਾ ੧੯੬)

14 ਅੱਧੀ ਰਾਤ ਤਕ ਸਲਾਹ ਮਸ਼ਵਰਾ ਹੁੰਦਾ ਰਿਹਾ। ਜਦ ਤਜ਼ਵੀਜ਼ ਪੱਕੀ ਹੋ ਗਈ ਤਾਂ ਲੱਖੀ ਸ਼ਾਹ ਦਾ ਟਾਂਡਾ ਕਿਲ੍ਹੇ ਵਲੋਂ ਕੋਤਵਾਲੀ ਵਲ ਨੂੰ ਵਧਿਆ। ਭਾਈ ਨਾਨੂੰ ਰਾਮ, ਭਾਈ ਆਗਿਆ, ਭਾਈ ਜੈਤਾ ਅਤੇ ਭਾਈ ਊਦਾ, ਇਹ ਚਾਰੇ ਸਿੱਖ, 'ਟਾਂਡੇ ਬੀਚ ਚਾਂਦਨੀ ਚਉਂਕ ਪਹੁੰਚ ਗੁਰੂ ਜੀ ਕੇ ਸੀਸ ਕੋ ਉਠਾਇ ਲਾਏ। ਇਨ ਚਾਰੋਂ ਸਿੱਖਾਂ ਮਿਲ ਕੇ ਦਿਲਵਾਲੀ ਮਹੱਲੇ ਭਾਈ ਜੈਤੇ ਕੇ ਗ੍ਰਹਿ ਮੈਂ ਜਾਇ ਟਿਕਾਇਆ।' ਫ਼ਿਰ ਪਵਿੱਤਰ ਸੀਸ ਨੂੰ ਚੱਕ ਨਾਨਕੀ ਲਿਜਾਇਆ ਗਿਆ। ਡਾ: ਫ਼ੌਜਾ ਸਿੰਘ, ਡਾ: ਤਾਰਨ ਸਿੰਘ, 'ਸ੍ਰੀ ਗੁਰੂ ਤੇਗ਼ ਬਹਾਦਰ, ਜੀਵਨ ਤੇ ਰਚਨਾ, ਪੰਨਾ ੮੪

ਹੀ ਸ਼ੁਰੂ ਹੋ ਗਿਆ।

ਸਵੇਰ ਹੋਣ ਤੇ ਜਦੋਂ ਪਹਿਰੇਦਾਰਾਂ ਨੇ ਵੇਖਿਆ ਕਿ ਗੁਰੂ ਜੀ ਦਾ ਸੀਸ ਅਤੇ ਧੜ ਕਤਲਗਾਹ ਤੋਂ ਗ਼ਾਇਬ ਹੋ ਚੁਕੇ ਹਨ ਤਾਂ ਇਹ ਖ਼ਬਰ ਹਰ ਪਾਸੇ ਜੰਗਲ ਦੀ ਅੱਗ ਵਾਂਗ ਫੈਲ ਗਈ। ਜਦੋਂ ਤੱਕ ਮੁਗ਼ਲ ਅਧਿਕਾਰੀ ਹਰਕਤ ਵਿਚ ਆਉਂਦੇ ਉਦੋਂ ਤਕ ਭਾਈ ਲੱਖੀ ਸ਼ਾਹ ਆਪਣੇ ਘਰ ਅਤੇ ਵਿਓਪਾਰ ਦੇ ਆਸ਼ੇ ਨਾਲ ਲਿਆਂਦੇ ਆਪਣੇ ਸਾਰੇ ਸਾਮਾਨ ਨੂੰ ਅੱਗ ਲਗਾ ਕੇ[15] ਗੁਰੂ ਜੀ ਦੇ ਧੜ ਦਾ ਸਸਕਾਰ ਕਰ ਚੁਕਾ ਸੀ ਤੇ ਰਾਤ ਮੁਕਣ ਤੋਂ ਪਹਿਲਾਂ ਭਾਈ ਜੈਤਾ ਭੇਸ ਬਦਲ ਕੇ ਗੁਰੂ ਜੀ ਦੇ ਸੀਸ ਨੂੰ ਸਾਫ ਸੁਥਰੇ ਬਸਤਰਾਂ ਵਿਚ ਲਪੇਟ ਕੇ, ਤੇਜ਼ ਰਫ਼ਤਾਰ ਘੋੜੇ ਤੇ ਸੁਆਰ ਹੋ ਕੇ ਆਨੰਦਪੁਰ ਲਈ ਚਲ ਚੁਕਾ ਸੀ। ਕੂਚਾ ਦਿਲਵਾਲੀ ਅਤੇ ਜਮਨਾ ਕੰਢੇ ਭਾਈ ਲੱਖੀ ਸ਼ਾਹ ਦੇ ਡੇਰੇ (ਕੈਂਪ) ਤੇ ਹੋਈ ਮੀਟਿੰਗ ਵਿਚ ਇਹ ਯੋਜਨਾ ਬਣਾਈ ਗਈ ਸੀ ਕਿ ਭਾਈ ਜੈਤਾ ਜਰਨੈਲੀ ਸੜਕ ਦੇ ਨਾਲ ਨਾਲ ਪਿੰਡਾਂ ਚੋਂ ਸਫਰ ਕਰਦਾ ਕੀਰਤਪੁਰ ਵੱਲ ਵਧੇਗਾ, ਭਾਈ ਊਦਾ ਅਤੇ ਭਾਈ ਨਾਨੂੰ ਉਸਦੀ ਰਖਿਆ ਲਈ ਉਸ ਦੇ ਅੱਗੇ ਤੇ ਪਿੱਛੇ ਇਸ ਤਰ੍ਹਾਂ ਚਲਦੇ ਰਹਿਣਗੇ ਜਿਵੇਂ ਇਨ੍ਹਾਂ ਵਿਚੋਂ ਕੋਈ ਕਿਸੇ ਨੂੰ ਜਾਣਦਾ ਯਾ ਪਹਿਚਾਣਦਾ ਨਾ ਹੋਵੇ। ਕਿਸੇ ਵੀ ਖ਼ਤਰੇ ਦੀ ਹਾਲਤ ਵਿਚ ਇਹ ਸਾਰੇ ਇਕੱਠੇ ਹੋ ਕੇ ਆਪਣੇ ਮਿਸ਼ਨ ਨੂੰ ਜਾਰੀ ਰਖਣਗੇ। ਗੁਰੂ ਜੀ ਦਾ ਸੀਸ ਲੈ ਕੇ ਜਾਣ ਵਾਲੇ ਸਾਰੇ ਸਿੱਖ ਸ਼ਸਤਰਧਾਰੀ ਅਤੇ ਯੁੱਧ ਵਿਦਿਆ ਵਿਚ ਪੂਰੀ ਤਰ੍ਹਾਂ ਨਿਪੁੰਨ ਸਨ।

## ਗੁਰੂ ਤੇਗ਼ ਬਹਾਦਰ ਜੀ ਨਾਲ ਸ਼ਹੀਦ ਹੋਏ ਸਿੱਖਾਂ ਦਾ ਸਸਕਾਰ

ਜਿਸ ਦਿਨ ਗੁਰੂ ਤੇਗ ਬਹਾਦਰ ਜੀ ਨੂੰ ਸ਼ਹੀਦ ਕੀਤਾ ਗਿਆ ਉਸੇ ਦਿਨ ਬਾਬਾ ਬੁੱਢਾ ਦੀ ਅੰਸ਼ ਵਿਚੋਂ ਦਿੱਲੀ ਵਿਖੇ ਰਹਿ ਰਹੇ ਭਾਈ (ਬਾਬਾ) ਗੁਰਦਿੱਤਾ ਜੀ ਅਕਾਲ ਚਲਾਣਾ ਕਰ ਗਏ। ਸੰਭਾਵਨਾ ਹੈ ਕਿ ਉਨ੍ਹਾਂ ਦਾ ਸਸਕਾਰ ਉਸੇ ਥਾਂ ਤੇ ਕੀਤਾ ਗਿਆ ਜਿੱਥੇ (ਭੋਗਲ ਦੇ ਨੇੜੇ) ਗੁਰੂ ਹਰਿਕ੍ਰਿਸ਼ਨ ਜੀ ਦੇ ਪਵਿੱਤਰ ਸਰੀਰ ਦਾ ਸਸਕਾਰ ਕੀਤਾ ਗਿਆ ਸੀ।[16]

---

15 ਵੇਖੋ ਡਾ. ਹਰੀ ਰਾਮ ਗੁਪਤਾ, ਹਿਸਟਰੀ ਆਫ ਦੀ ਸਿਖ਼ਸ, ਭਾਗ-1 ਦਾ ਪੰਨਾ ੨੧੭, ਭੱਟ ਵਹੀ ਜਾਦਵੰਸੀਆਂ ਵਿਚ ਲਿਖਿਆ ਹੈ ਕਿ ਲਖੀਆ, ਬੇਟਾ ਗੋਧੂ ਕਾ, ਨਗਾਹੀਆ, ਹੇਮਾ, ਹਾੜੀ ਬੇਟੇ ਲਖੀਆ ਕੇ, ਨੈਕ ਧੂਮਾਂ ਬੇਟਾ ਕਾਨ੍ਹੇ ਕਾ ਤੂਮਰ ਬਿਜਲੌਤ ਗੁਰੂ ਤੇਗ ਬਹਾਦਰ ਜੀ ਮਹਲ ਨੌਵਾਂ – ਕੀ ਲਾਸ਼ ਉਠਾਏ ਲਾਏ – ਦਾਗ ਦੀਆ ਰਾਇਸੀਨਾ ਗਾਮ ਮੇਂ ਆਧੀ ਘੜੀ ਰੈਨ ਰਹੀ।

16 ਬਾਬਾ ਗੁਰਦਿੱਤਾ, ਜਨਮ ਸੰਮਤ ੧੬੮੨, ਦੇਹਾਂਤ ੧੭੩੨, ਵੇਖੋ ਮਹਾਨ ਕੋਸ਼, ਪੰ: ੬੬੦. ਡਾ: ਫੌਜਾ ਸਿੰਘ, ਡਾ: ਤਾਰਨ ਸਿੰਘ ਲਿਖਦੇ ਹਨ ਕਿ ਜਿਸ ਦਿਨ ਗੁਰੂ ਜੀ ਦੀ ਸ਼ਹਾਦਤ ਦੀ ਘਟਨਾ ਵਾਪਰੀ, ਉਸੇ ਦਿਨ ਹੀ ਤੀਜੇ ਪਹਿਰ ਬਾਬਾ ਗੁਰਦਿਤਾ ਜੀ ਨੇ ਕਲਿਆਨੇ ਦੀ ਧਰਮਸਾਲਾ, ਮਹੱਲਾ ਦਿਲਵਾਲੀ ਵਿਚ ਪ੍ਰਾਨ ਤਿਆਗੇ। ਦਿਲਵਾਲੀ ਸਿੱਖਾਂ ਨੇ ਉਨ੍ਹਾਂ ਦਾ ਜਮਨਾ ਦੇ ਕਿਨਾਰੇ ਸਸਕਾਰ ਕੀਤਾ। ਸ੍ਰੀ ਗੁਰੂ ਤੇਗ਼ ਬਹਾਦਰ, ਪੰ. ੩੫

ਬਾਬਾ ਗੁਰਦਿੱਤਾ ਇਕ ਚੰਗਾ ਕਰਣੀਵਾਲਾ ਪੁਰਸ਼ ਸੀ ਤੇ ਬਾਬੇ ਬੁੱਢੇ ਪਿਛੋਂ ਇਨ੍ਹਾਂ ਹੱਥੋਂ ਗੁਰੂਆਂ ਨੂੰ ਗੁਰਿਆਈ ਦਾ ਤਿਲਕ ਲਾਇਆ ਜਾਂਦਾ ਰਿਹਾ। ਜਦ ਗੁਰੂ ਤੇਗ ਬਹਾਦਰ ਜੀ ਨੇ ੧੭੨੨ ਬਿਕਰਮੀ ੨੧ ਹਾੜ (੧੯ ਜੂਨ, ੧੬੬੫ ਈ.) ਨੂੰ ਚੱਕ ਨਾਨਕੀ (ਆਨੰਦਪੁਰ) ਵਸਾਇਆ ਤਾਂ ਇਸਦੀ ਮੋੜ੍ਹੀ ਭਾਈ ਗੁਰਦਿੱਤਾ ਦੇ ਹੱਥੋਂ ਗਡਾਈ ਗਈ ਸੀ। ਜਦੋਂ ਗੁਰੂ ਤੇਗ ਬਹਾਦਰ ਜੀ ਨੂੰ ਦਿੱਲੀ ਵਿਖੇ ਸ਼ਹੀਦ ਕੀਤਾ ਗਿਆ ਤਾਂ ਬਾਬਾ ਜੀ, ਗੁਰੂ ਜੀ ਦੀ ਨਿਰਮਮ ਹਤਿਆ ਦੀ ਤਾਬ ਨਾ ਝਲਦੇ ਹੋਏ ਦਿਲਵਾਲੀ ਦੇ ਸਥਾਨ ਤੇ ਪ੍ਰਾਨ ਤਿਆਗ ਗਏ।

ਜਿਸ ਰਾਤ ਦਿੱਲੀ ਦੇ ਸਿੱਖਾਂ ਨੇ ਪਹਿਰੇਦਾਰਾਂ ਦੇ ਅਵੇਸਲੇਪਨ, ਮੌਸਮ ਦੀ ਖ਼ਰਾਬੀ ਅਤੇ ਆਪਣੀ ਨਿਡਰਤਾ ਦਾ ਸਬੂਤ ਦੇ ਕੇ ਗੁਰੂ ਜੀ ਦੇ ਸੀਸ ਅਤੇ ਧੜ ਨੂੰ ਚੁਕਣ ਦਾ ਹੌਂਸਲਾ ਕੀਤਾ, ਤਾਂ ਮੁਗ਼ਲ ਹਕੂਮਤ ਦੇ ਕਰਮਚਾਰੀ ਇਸ ਗਲੋਂ ਪ੍ਰੇਸ਼ਾਨ ਸਨ ਕਿ ਔਰੰਗਜ਼ੇਬ ਦੀਆਂ ਸਖ਼ਤੀਆਂ ਦੇ ਬਾਵਜੂਦ ਇਹ ਕੌਣ ਲੋਕ ਸਨ ਜਿਨ੍ਹਾਂ ਨੇ ਰਾਜ ਦੀਆਂ ਅੱਖਾਂ ਵਿਚ ਘਟਾ ਪਾ ਕੇ ਆਪਣੇ ਸ਼ਹੀਦਾਂ ਨੂੰ ਚੁਕ ਲਿਜਾਣ ਦਾ ਜਿਗਰਾ ਕੀਤਾ ਸੀ। ਉਸ ਤੋਂ ਅਗਲੇ ਦਿਨ ਦਿਲਵਾਲੀ ਦੇ ਸਿੱਖਾਂ ਨੇ ਭਾਈ ਦਿਆਲ ਦਾਸ, ਭਾਈ ਮਤੀ ਦਾਸ, ਅਤੇ ਭਾਈ ਸਤੀ ਦਾਸ ਦੇ ਮ੍ਰਿਤਕ ਸਰੀਰਾਂ ਦਾ ਸਸਕਾਰ ਉਸੇ ਥਾਂ ਤੇ ਕਰ ਦਿਤਾ ਜਿਥੇ ਅਜੇ ਕਲ ਹੀ ਉਨ੍ਹਾਂ ਨੇ ਬਾਬਾ ਗੁਰਦਿੱਤਾ ਜੀ ਦਾ ਸਸਕਾਰ ਕੀਤਾ ਸੀ।[17] ਇਹ ਦਿੱਲੀ ਦੇ ਸਿੱਖਾਂ ਦੀ ਆਪਣੇ ਸ਼ਹੀਦਾਂ ਪ੍ਰਤੀ ਫ਼ਰਜ਼ ਦੀ ਖ਼ੂਬਸੂਰਤ ਅਦਾਇਗੀ ਸੀ। ਦਿੱਲੀ ਦੇ ਸੂਬੇ (ਕੋਤਵਾਲ) ਨੇ ਇਨ੍ਹਾਂ ਤਿੰਨਾਂ ਦੀਆਂ ਲਾਸ਼ਾਂ ਨੂੰ ਚਾਂਦਨੀ ਚੌਕ ਵਿਚੋਂ ਚੁਕਵਾ ਕੇ ਇਕ ਪਾਸੇ ਸੁਟਵਾ ਦਿਤਾ ਸੀ।[18]

## ਭਾਈ ਜੈਤਾ ਦਾ ਦਿੱਲੀ ਤੋਂ ਅਨੰਦਪੁਰ ਤਕ ਦਾ ਸਫਰ

ਜਦੋਂ ਭਾਈ ਜੈਤਾ ਆਪਣੇ ਸਾਥੀਆਂ (ਭਾਈ ਆਗਿਆ, ਭਾਈ ਊਦਾ ਅਤੇ ਭਾਈ ਨਾਨੂੰ) ਸਮੇਤ ਕੂਚਾ ਦਿਲਵਾਲੀ ਤੋਂ ਅਨੰਦਪੁਰ ਸਾਹਿਬ ਲਈ ਚਲਿਆ ਤਾਂ ਸਾਰਾ ਨਗਰ ਅਜੇ ਗਹਿਰੀ ਨੀਂਦ ਸੁੱਤਾ ਪਿਆ ਸੀ। ਉਹ ਪਹੁ ਫੁਟਾਲੇ ਤੋਂ ਪਹਿਲਾਂ ਸ਼ਹਿਰ ਦੀਆਂ ਹੱਦਾਂ ਤੋਂ ਬਾਹਰ ਹੋ ਜਾਣਾ ਚਾਹੁੰਦਾ ਸੀ। ਗੁਰੂ ਤੇਗ਼ ਬਹਾਦਰ ਜੀ ਦੇ ਸੀਸ ਨੂੰ ਉਨ੍ਹਾਂ ਨੇ ਰੁਮਾਲਿਆਂ ਵਿਚ ਲਪੇਟਿਆ ਹੋਇਆ ਸੀ। 'ਗੁਰੂ ਤੇਗ਼ ਬਹਾਦਰ ਯਾਤਰਾ ਅਸਥਾਨ, ਪਰੰਪਰਾਵਾਂ ਤੇ ਯਾਦ ਚਿੰਨ ਵਿਚ ਲਿਖਿਆ ਹੈ ਕਿ ਉਨ੍ਹਾਂ ਨੇ ਸੋਨੀਪਤ, ਪਾਨੀਪਤ, ਕਰਨਾਲ, ਤ੍ਰਾਵੜੀ, ਅੰਬਾਲਾ, ਬਨੂੜ, ਨਾਭਾ ਤੇ ਕੀਰਤਪੁਰ ਵਾਲਾ ਰਸਤਾ ਅਖਤਿਆਰ

---

17 ਭੱਟ ਵਹੀ ਪੂਰਬੀ ਦੱਖਣੀ ਵਿਚ ਸਪਸ਼ਟ ਲਿਖਿਆ ਹੈ, 'ਬਾਬਾ ਗੁਰਦਿੱਤਾ, ਬੇਟਾ ਸਰਵਣ ਦਾਸ ਕਾ, ਪੋਤਾ ਭਾਨੇ ਕਾ, ਪੜਪੋਤਾ ਬਾਬੇ ਬੁੱਢੇ ਕਾ, ਬੰਸ ਸੁੱਘੇ ਰੰਧਾਵੇ ਕੀ, ਸੰਮਤ ਸਤ੍ਰਾਂ ਸੈ ਬਤੀਸ ਮੰਗਹਰ ਸੁਦੀ ਪੰਚਮੀ ਬੀਰਵਾਰ ਦੇ ਦਿਹੁੰ ਤੀਜੇ ਪਹਿਰ ਦਿੱਲੀ, ਮਹੱਲਾ ਦਿਲਵਾਲੀ ਸਿੱਖਾਂ ਮੇਂ ਭਾਈ ਕਲਿਆਣੇ ਦੀ ਧਰਮ ਸਾਲ ਗੁਰਪੁਰੀ ਪਧਾਰੇ ਗਿਆ। ਅਗਲੇ ਦਿਵਸ, ਸਵਾ ਪਹਰ ਦਿਹੁੰ ਚੜ੍ਹੇ ਭੋਗਲਪੁਰ ਗਾਮ ਕੇ ਪਾਸ ਨਦੀ ਜਮਨਾ ਕੇ ਤੀਰ ਦਾਹ ਸੰਸਕਾਰ ਕੀਆ'। ਤਾਰਨ ਸਿੰਘ (ਸੰਪਾਦਕ), ਗੁਰੂ ਤੇਗ਼ ਬਹਾਦਰ: ਜੀਵਨ, ਸੰਦੇਸ਼ ਤੇ ਸ਼ਹਾਦਤ, ਪੰਨਾਂ ੧੯੯.

18 ਇਨ੍ਹਾਂ ਤ੍ਰਿੰਨੇ ਸ਼ਹੀਦ ਸਿੱਖਾਂ ਦੀ ਵਿਥਿਆ ਭਾਈ ਲੱਖੀ ਦਾਸ ਅਤੇ ਦਿੱਲੀ ਦੇ ਹੋਰ ਸਿੱਖਾਂ ਨੇ ਗੁਰੂ ਗੋਬਿੰਦ ਰਾਇ (ਸਿੰਘ) ਨੂੰ ਉਦੋਂ ਦਸੀ ਜਦੋਂ ਉਹ ਦਿੱਲੀ ਤੋਂ ਗੁਰੂ ਤੇਗ਼ ਬਹਾਦਰ ਜੀ ਦੀਆਂ ਅਸਤੀਆਂ ਲੈ ਕੇ ਅਨੰਦਪੁਰ ਪਹੁੰਚੇ ਸਨ। ਉਨ੍ਹਾਂ ਗੁਰੂ ਜੀ ਨੂੰ ਦਸਿਆ ਕਿ 'ਅਸੀਂ ਸਤਿਗੁਰਾਂ ਦੀ ਦੇਹ ਕੋ ਗ੍ਰਿਹਿ ਮੇ ਲੈ ਜਾਇ ਕੇ ਸਮਸਤ ਘਰ ਕੋ ਅਗਨੀ ਮੈਂ ਜਲਾਇ ਦੀਆਂ ਥਾ। ਅਗਲੇ ਦਿਹੁੰ-ਸੂਬਾ ਦਿਹਲੀ ਨੇ ਡੌਂਡੀ ਪਿਟਵਾਇ ਕੇ ਮਤੀ ਦਾਸ ਆਦਿ ਤੀਨੋ ਸਿੱਖਾਂ ਦੀਆਂ ਲਾਸ਼ਾਂ ਚਾਂਦਨੀ ਚੌਕ ਸੇ ਉਠਾਇ ਦੇਈਆਂ ਸਨ। ਦਿਲੀ ਵਾਲੀ ਸਿੱਖਾਂ ਇਨ ਕਾ ਦਾਹ ਸੰਸਕਾਰ ਜਹਾਂ ਬਾਬੇ ਬੁੱਢੇ ਕੇ, ਭਾਈ ਗੁਰਦਿੱਤਾ ਜੀ (ਕਾ) ਕੀਆ ਥਾ, ਵਹਾਂ ਲੈ ਜਾ ਕੇ ਕਰ ਦੀਆ ਥਾ'। ਸਤਿਗੁਰਾਂ ਇਨ੍ਹਾਂ ਥੀ ਦਿਹਲੀ ਕਾ ਸਾਰਾ ਬਿਰਤਾਂਤ ਸੁਨ ਕੇ- ਇਨੋਂ ਦਾਏ ਬਾਜੂ ਸੇ ਪਕੜ ਅਪਨੀ ਗੈਲ ਸਿੰਘਾਸਨ ਤੇ ਬਹਾਇ ਲੀਆ ਅਤੇ ਕਲਾਵੇ ਮੇਂ ਲੈ ਕੇ ਤੀਨ ਵਾਰ 'ਧੰਨ ਸਿੱਖੀ', 'ਧੰਨ ਸਿੱਖੀ' ਕਹਿ ਕੇ ਸਤਿਕਾਰਿਆ। ਵੇਖੋ ਗੁਰੂ ਕੀਆਂ ਸਾਖੀਆਂ, ਪੰਨਾ, ੮੬

ਕੀਤਾ ਸੀ।[19] ਉਨ੍ਹਾਂ ਨੂੰ ਆਪਣਾ ਪੈਂਡਾ ਮੁਕਾਣ ਵਿਚ ਪੰਜ ਦਿਨ ਲਗੇ ਸਨ।

## ਪਹਿਲਾ ਪੜਾ-ਤ੍ਰਾਵੜੀ

ਜਦੋਂ ਭਾਈ ਜੈਤਾ ਗੁਰੂ ਤੇਗ਼ ਬਹਾਦਰ ਜੀ ਦਾ ਸੀਸ ਲੈ ਕੇ ਆਪਣੇ ਘਰ ਕੂਚਾ ਦਿਲਵਾਲੀ ਤੋਂ ਚਲਿਆ ਤਾਂ ਉਹ ਇਕੱਲਾ ਸੀ। ਉਸਦੇ ਬਾਕੀ ਸਾਥੀ ਉਸ ਨੂੰ ਰਾਹ ਵਿਚ ਮਿਲੇ ਸਨ।[20] ਅਜੇਹਾ ਇਸ ਲਈ ਕੀਤਾ ਗਿਆ ਸੀ ਕਿ ਕਿਸੇ ਨੂੰ ਸ਼ੱਕ ਨਾ ਪਵੇ ਕਿ ਇਤਨੇ ਬੰਦੇ ਘੋੜਿਆਂ ਤੇ ਸੁਆਰ ਹੋ ਕੇ ਸਵੇਰੇ ਸਵੇਰੇ ਕਿੱਥੇ ਜਾ ਰਹੇ ਹਨ। ਇਨ੍ਹਾਂ ਦਾ ਪਹਿਲਾ ਪੜਾ ਤ੍ਰਾਵੜੀ ਸੀ ਜਿਥੇ ਉਨ੍ਹਾਂ ਨੇ ਰਾਤ ਵੇਲੇ ਬਿਸ੍ਰਾਮ ਕੀਤਾ। ਸਾਰਾ ਸਫ਼ਰ ਜਰਨੈਲੀ ਸੜਕ ਦੇ ਨਾਲ ਨਾਲ ਪਿੰਡਾਂ ਅਤੇ ਖੇਤਾਂ ਦੀਆਂ ਕਚੀਆਂ ਪੈੜਾਂ ਲਿਤਾੜਦਿਆਂ ਤੈਅ ਕੀਤਾ ਗਿਆ ਸੀ।[21]

ਤ੍ਰਾਵੜੀ ਇਕ ਪੁਰਾਨਾਂ ਇਤਿਹਾਸਕ ਨਗਰ ਹੈ। ਇਹ ਨਗਰ ਕਰਨਾਲ ਤੋਂ ੧੨ ਕਿਲੋਮੀਟਰ ਉੱਤਰ ਵਲ ਹੈ। ਬਾਰ੍ਹਵੀਂ ਸਦੀ ਵਿਚ ਇਹ ਨਗਰ ਚੌਹਾਨ ਰਾਜਿਆਂ ਦੀ ਸ਼ਕਤੀ ਦਾ ਪ੍ਰਮੁੱਖ ਕੇਂਦਰ ਸੀ। ਇਥੇ ਹੀ ਪ੍ਰਿਥਵੀ ਰਾਜ ਚੌਹਾਨ ਦੀ ਮੁਹੰਮਦ ਗੌਰੀ ਨਾਲ ੨ ਵਾਰ ਟੱਕਰ ਹੋਈ ਸੀ। ਇਥੇ ਇਕ ਪੁਰਾਨਾ ਕਿਲ੍ਹਾ ਹੈ ਜਿਸ ਦੇ ਦੱਖਣ ਵਿਚ ਇਕ ਤਾਲਾਬ ਹੋਇਆ ਕਰਦਾ ਸੀ। ਮੁਗ਼ਲਾਂ ਦੇ ਸਮੇਂ ਇਸ ਤਾਲਾਬ ਦੇ ਆਸ ਪਾਸ ਧੋਬੀਆਂ ਦੇ ਕੁੱਝ ਘਰ ਸਨ ਜੋ ਮੁਗ਼ਲ ਅਧਿਕਾਰੀਆਂ ਅਤੇ ਨਗਰ ਵਾਸੀਆਂ ਦੇ ਕਪੜੇ ਧੋ ਕੇ ਆਪਣੀ ਰੋਜ਼ੀ ਰੋਟੀ ਕਮਾਂਦੇ ਸਨ। ਇਨ੍ਹਾਂ ਪ੍ਰਵਾਰਾਂ ਵਿਚ ਹੀ ਗੁਰੂ ਘਰ ਦਾ ਇਕ ਸਿੱਖ ਭਾਈ ਦੇਵਾ ਰਾਮ ਵੀ ਰਿਹਾ ਕਰਦਾ ਸੀ। ਦਿੱਲੀ ਤੋਂ ਚਲਣ ਮਗਰੋਂ ਭਾਈ ਜੈਤਾ

---

19 ਐਸ. ਐਸ. ਗਾਂਧੀ, ਹਿਸਟ੍ਰੀ ਆਫ਼ ਦੀ ਸਿੱਖ ਗੁਰੂਜ਼ ਵਿਚ ਪੰਨਾ ੩੮੫ ਉਪਰ ਇਹ ਟਿੱਪਣੀ ਦੇਂਦਾ ਹੈ ਕਿ All the three decided to take the Guru's head to Anandpur. They placed the holy head in a basket, which was covered over carefully and started their journey to their destination. They made five halts on the way. Their first halt was at Baghpat, the second at Karnal, the third at Anaj Mandi (Sis Ganj, Ambala), the fourth at Nabha Sahib (Near Chandigarh) and the fifth at Kiratpur. ਇਸੇ ਸੰਬੰਧ ਵਿਚ ਡਾ. ਹਰੀਰਾਮ ਗੁਪਤਾ ਲਿਖਦਾ ਹੈ : He (Bhai Jaita) tied the head in a sheet, fastened it on his back and covered his body in an old, dirty blanket. He made straight for Azadpur on the road to Sonepat. Nanu and Uda kept him company at a distance. ਵੇਖੋ History of the Sikhs, Vol-1, ਪੰਨਾ 216 .

20 ਗੁਰੂ ਕੀਆਂ ਸਾਖੀਆਂ ਅਨੁਸਾਰ, ਦਿੱਲੀ ਤੋਂ ਭਾਈ ਜੈਤਾ ਕੱਲਾ ਗੁਰੂ ਜੀ ਦਾ ਸੀਸ ਖਾਰੇ ਵਿਚ ਪਾ ਕੇ ਨਿਕਲਿਆ ਸੀ। ਭਾਈ ਨਾਨੂੰ, ਭਾਈ ਆਗਿਆ ਅਤੇ ਭਾਈ ਊਦਾ ਉਸ ਨੂੰ ਅਗੇ ਜਾ ਕੇ ਰਾਹ ਵਿਚ ਮਿਲੇ ਸਨ। ਵੇਖੋ ਡਾ: ਫੌਜਾ ਸਿੰਘ, ਡਾ: ਤਾਰਨ ਸਿੰਘ, ਪੰਨਾ ੮੯

21 ਡਾ. ਹਰੀ ਰਾਮ ਗੁਪਤਾ ਲਿਖਦਾ ਹੈ Jaita carried the head, Nanu and Uda served his escorts. One walked ahead and the other behind within sight of Jaita. They followed the path through fields and bushes, greeting Hindus by Ram Ram and Musalmans by Salam. From Karnal they took the pathway to Pehowa, Ismailabad and Ambala. They reached Kiratpur on the afternoon of Tuesday, 16 November, 1675. They covered 320 kms in five days ਵੇਖੋ, ਉਹੀ, ਪੰਨਾ ੨੧੭

ਨੇ ਪਹਿਲੀ ਰਾਤ ਇਸ ਦੇ ਘਰ ਹੀ ਕਟੀ ਸੀ। ਭਾਈ ਜੈਤਾ ਦੇ ਨਾਲ ਆਏ ਤਿੰਨ ਸਿੱਖ ਰਾਤ ਭਰ ਚੌਂਕਸੀ ਵਜੋਂ ਨਗਰ ਵਿਚ ਫਿਰਦੇ ਰਹੇ ਸਨ।

ਜਿਸ ਅਸਥਾਨ ਤੇ ਨੌਵੀਂ ਪਾਤਸ਼ਾਹੀ ਦਾ ਸੀਸ ਰੱਖਿਆ ਗਿਆ ਸੀ ਅਗੇ ਚਲ ਕੇ ਉਥੇ **ਸੀਸ ਅਸਥਾਨ ਪਾਤਸ਼ਾਹੀ ਨੌਵੀਂ** ਦੇ ਨਾਮ ਨਾਲ ਗੁਰਦੁਆਰਾ ਸਥਾਪਿਤ ਕੀਤਾ ਗਿਆ। ਪਹਿਲਾਂ ਪਹਿਲ ਸੰਨ ੧੭੧੦ ਵਿਚ ਬੰਦਾ ਸਿੰਘ ਬਹਾਦਰ ਨੇ ਇਸ ਨਗਰ ਨੂੰ ਜਿੱਤ ਕੇ ਉਸ ਥਾਂ ਦੀ ਨਿਸ਼ਾਨਦੇਹੀ ਕੀਤੀ ਸੀ। ਇਸ ਲੜਾਈ ਵਿਚ ਬਹੁਤ ਸਾਰੇ ਸਿੰਘ ਸ਼ਹੀਦ ਹੋਏ ਸਨ। ਸ਼ਹੀਦ ਹੋਣ ਵਾਲੇ ਸਿੰਘਾਂ ਦਾ ਸਸਕਾਰ ਵੀ **ਸੀਸ-ਅਸਥਾਨ** ਦੇ ਨੇੜੇ ਹੀ ਕੀਤਾ ਗਿਆ ਸੀ।[22] ਜਦੋਂ ੧੯੬੫-੬੬ ਈਸਵੀ ਵਿਚ ਗੁਰਦੁਆਰੇ ਦੀ ਨਵੀਂ ਇਮਾਰਤ ਲਈ ਖੁਦਾਈ ਚਲ ਰਹੀ ਸੀ ਤਾਂ ਇਥੋਂ ਸ਼ਹੀਦ ਸਿੰਘਾਂ ਦੀਆਂ ਕਈ ਯਾਦਗਾਰੀ ਵਸਤਾਂ ਮਿਲੀਆਂ ਸਨ।

ਮਹਾਨ ਕੋਸ਼ (ਪੰਨਾ ੪੩੪) ਤੋਂ ਪਤਾ ਚਲਦਾ ਹੈ ਕਿ ਸੰਨ ੧੯੩੦ ਤਕ ਇਥੇ ਕੇਵਲ **"ਮੰਜੀ ਸਾਹਿਬ"** ਹੀ ਹੋਇਆ ਕਰਦਾ ਸੀ। ਇਹ ਸਰਹੰਦੀ ਇੱਟਾਂ ਦਾ ਬਣਿਆ ਹੋਇਆ ਸੀ ਅਤੇ ਇਸ ਨੂੰ ਸੁਰਖੀ (ਲਾਲ) ਚੂਨਾ ਲਗਾ ਹੋਇਆ ਸੀ। ਇਸ ਦੀਆਂ ਛੇ ਪੱਖਾਂ ਸਨ ਜਿਨ੍ਹਾਂ ਵਿਚ ਛੇ ਆਲੇ ਸਨ। ਇਨ੍ਹਾਂ ਆਲਿਆਂ ਵਿਚ ਲੋਕ ਦੀਵੇ ਜਗਾਂਦੇ ਅਤੇ ਇੱਥੇ ਸੁੱਖਾਂ ਸੁਖਦੇ ਸਨ।

ਗੁਰਦੁਆਰੇ ਦੀ ਮੌਜੂਦਾ ਇਮਾਰਤ ਪੰਜ ਮੰਜ਼ਲੀ ਹੈ ਜਿਸ ਉਪਰ ਸਫੇਦ ਅਤੇ ਰੰਗ ਬਰੰਗੀਆਂ ਟਾਈਲਾਂ ਦਾ ਖੂਬਸੂਰਤ ਕੰਮ ਹੋਇਆ ਹੋਇਆ ਹੈ। ਇਹ ਇਮਾਰਤ ਸੰਨ ੧੯੭੦ ਵਿਚ ਬਾਬਾ ਹਜ਼ਾਰਾ ਸਿੰਘ ਕਾਰਸੇਵਾ ਵਾਲਿਆਂ ਦੀ ਨਿਗਰਾਨੀ ਥਲੇ ਬਣ ਕੇ ਤਿਆਰ ਹੋਈ ਸੀ। ਗੁੰਬਦ ਦੇ ਉਪਰ ਦੇਗ਼ ਤੇਗ਼ ਫ਼ਤਹਿ ਲਿਖਿਆ ਹੈ ਅਤੇ ਗੁਰਦੁਆਰਾ ਸਾਹਿਬ ਦੇ ਅੰਦਰ ਦੀਵਾਰਾਂ ਉਪਰ ਗੁਰੂ ਤੇਗ਼ ਬਹਾਦਰ ਜੀ ਦੇ ਸ਼ਲੋਕ ਦਰਜ ਹਨ। ਮੰਜੀ ਸਾਹਿਬ ਦੇ ਥੱਲੇ **ਭੋਰਾ ਸਾਹਿਬ** ਹੈ।

ਗੁਰਦੁਆਰੇ ਦੀ ਨਵੀਂ ਇਮਾਰਤ ਦੇ ਪਿਛੇ ਵਿਸ਼ਾਲ ਦੀਵਾਨ ਹਾਲ ਅਤੇ ਲੰਗਰ ਹਾਲ ਹੈ ਅਤੇ ਕਿਲ੍ਹੇ ਦੀ ਬਾਹੀ ਵਾਲੇ ਪਾਸੇ ਪੱਕਾ ਸਰੋਵਰ ਹੈ। ਸਰੋਵਰ ਵਾਲੀ ਥਾਂ ਤੇ ਹੀ ਪੁਰਾਨਾਂ ਛੱਪੜ ਹੋਇਆ ਕਰਦਾ ਸੀ ਜਿੱਥੇ ਭਾਈ ਦੇਵਾ ਰਾਮ (ਗੁਰੂ ਕਾ ਸਿੱਖ) ਕਪੜੇ ਧੋਣ ਆਇਆ ਕਰਦਾ ਸੀ। ਭਾਈ ਜੈਤਾ ਉਸ ਨੂੰ ਇਥੇ ਹੀ ਮਿਲਿਆ ਸੀ।

ਗੁਰਦੁਆਰੇ ਦੇ ਆਸ ਪਾਸ ਬਣ ਰਹੇ ਨਵੇਂ ਹਾਲ ਅਤੇ ਭਵਨਾਂ ਦੀ ਸੇਵਾ ਕੁਰੂਖੇਤਰ ਦੇ ਬਾਬਾ ਚਰਨ ਸਿੰਘ ਜੀ ਕਰਵਾ ਰਹੇ ਹਨ। ਹੁਣ ਇਥੇ ਗੁਰੂ ਤੇਗ਼ ਬਹਾਦਰ ਜੀ ਦੇ ਨਾਮ ਤੇ ਗੁਰੂ ਤੇਗ਼ ਬਹਾਦਰ ਕੰਨਿਆ ਕਾਲਜ ਖੋਲਣ ਦਾ ਕਾਰਜ ਬੜੀ ਤੇਜ਼ੀ ਨਾਲ ਚਲ ਰਿਹਾ ਹੈ। ਕਾਲਜ ਲਈ ਜ਼ਮੀਨ ਖ਼ਰੀਦੀ ਜਾ ਚੁਕੀ ਹੈ।[23]

ਤ੍ਰਾਵੜੀ ਵਿਖੇ ਸੁਸ਼ੋਭਿਤ ਇਸ ਇਤਿਹਾਸਕ ਸਥਾਨ ਤੇ ਗੁਰੂ ਤੇਗ਼ ਬਹਾਦਰ ਜੀ ਦਾ ਸ਼ਹੀਦੀ ਪੁਰਬ ਬੜੀ ਸ਼ਰਧਾ ਅਤੇ ਸਤਿਕਾਰ ਨਾਲ ਮਨਾਇਆ ਜਾਂਦਾ ਹੈ। ਹਰ

---

22 ਫੌਜਾ ਸਿੰਘ, ਗੁਰੂ ਤੇਗ਼ ਬਹਾਦਰ ਯਾਤਰਾ ਅਸਥਾਨ, ਪਰੰਪਰਾਵਾਂ ਤੇ ਯਾਦ ਚਿੰਨ, ਪੰਨਾ ੨੪੯। ਵੇਖੋ ਮਹਾਨਕੋਸ਼ ਦੀ ਐਂਟਰੀ ਤਰਾਉੜੀ ਅਥਵਾ ਤ੍ਰਾਵੜੀ, ਪੰਨਾ ੪੩੪

23 ਇਹ ਜਾਣਕਾਰੀ ਇਸ ਪਰਚੇ ਦੇ ਲੇਖਕ ਨੂੰ ਸਥਾਨਕ ਪ੍ਰਬੰਧਕਾਂ ਤੋਂ ਪ੍ਰਾਪਤ ਹੋਈ।

ਮਹੀਨੇ ਦੀ ਪੰਚਮੀ ਵਾਲੇ ਦਿਨ ਵਿਸ਼ੇਸ਼ ਦੀਵਾਨ ਸਜਦੇ ਹਨ। ਦੂਰੋਂ ਨੇੜਿਓਂ ਆਈਆਂ ਸੰਗਤਾਂ ਲਈ ਚਾਹ, ਦੁੱਧ ਤੇ ਲੰਗਰ ਦਾ ਬਹੁਤ ਸੋਹਣਾ ਪ੍ਰਬੰਧ ਕੀਤਾ ਜਾਂਦਾ ਹੈ।

## ਦੂਜਾ ਪੜਾ

ਸਾਰੀ ਰਾਤ ਭਾਈ ਜੈਤਾ ਅਤੇ ਭਾਈ ਦੇਵਾ ਰਾਮ ਬਾਣੀ ਦਾ ਪਾਠ ਕਰਦੇ ਰਹੇ। ਭਾਈ ਦੇਵਾ ਰਾਮ ਦਾ ਸਾਰਾ ਪ੍ਵਾਰ ਪੂਰੀ ਰਾਤ ਜਾਗਦਾ ਰਿਹਾ। ਧੰਨ ਸੀ ਉਹ ਗੁਰੂ ਕਾ ਸਿੱਖ ਜੋ ਚਾਂਦਨੀ ਚੌਕ ਤੋਂ ਗੁਰੂ ਤੇਗ਼ ਬਹਾਦਰ ਜੀ ਦੇ ਸੀਸ ਨੂੰ ਚੁਕ ਲਿਆਇਆ ਸੀ ਅਤੇ ਧੰਨ ਸੀ ਗੁਰੂ ਕਾ ਉਹ ਸਿੱਖ ਜਿਸ ਨੇ ਸ਼ਾਹੀ ਕਰੋਪੀ ਦੀ ਰਤਾ ਜਿੰਨੀ ਵੀ ਪ੍ਰਵਾਹ ਕੀਤੇ ਬਗ਼ੈਰ ਗੁਰੂ ਜੀ ਦੇ ਸੀਸ ਨੂੰ ਰਾਤ ਭਰ ਲਈ ਆਪਣੇ ਘਰ ਰਖਿਆ ਅਤੇ ਪਹਿਰਾ ਦਿਤਾ ਸੀ।

ਪਹੁ ਫੁਟਾਲਾ ਹੋਣ ਤੋਂ ਪਹਿਲਾਂ ਹੀ ਭਾਈ ਜੈਤਾ ਗੁਰੂ ਜੀ ਦੇ ਸੀਸ ਨੂੰ ਚੁਕ ਕੇ ਅੱਗੇ ਵਲ ਚਲ ਪਇਆ। ਉਸ ਦੇ ਬਾਕੀ ਤਿੰਨੋ ਸਾਥੀ ਉਸੇ ਤਰ੍ਹਾਂ ,ਅਗੇ ਪਿੱਛੇ ਹੋ ਕੇ ਉਸਦੇ ਨਾਲ ਸਫ਼ਰ ਕਰ ਰਹੇ ਸਨ ਜਿਵੇਂ ਉਹ ਦਿੱਲੀ ਤੋਂ ਚਲ ਕੇ ਤ੍ਰਾਵੜੀ ਤਕ ਪਹੁੰਚੇ ਸਨ। ਉਨ੍ਹਾਂ ਦੀ ਨਜ਼ਰ ਅਨੰਦਪੁਰ ਸਾਹਿਬ ਵਲ ਤੇ ਹੱਥ ਘੋੜੇ ਦੀ ਲਗਾਮ ਅਤੇ ਤਲਵਾਰ ਤੇ ਸਨ। ਕੀ ਪਤਾ ਕਿਥੇ, ਕਿਸ ਵੇਲੇ ਮੁਗ਼ਲਾਂ ਦੇ ਕਿਸੀ ਗਸ਼ਤੀ ਟੋਲੇ ਨਾਲ ਮੁੱਠ ਭੇੜ ਹੋ ਜਾਵੇ?

## ਅੰਬਾਲਾ

ਤ੍ਰਾਵੜੀ ਤੋਂ ਚਲ ਕੇ ਨਿਡੱਰ ਸਿੱਖਾਂ ਦਾ ਇਹ ਦਸਤਾ ਸਵੇਰ ਹੋਣ ਤਕ ਅੰਬਾਲਾ ਪਹੁੰਚ ਗਿਆ। ਪੁਰਾਨੇ ਵਕਤਾਂ ਵਿਚ ਇਸ ਨਗਰ ਦੇ ਪੂਰਬ ਵਲ ਟਾਂਗਰੀ ਨਦੀ ਵਗਦੀ ਸੀ।[24] ਹੁਣ ਇਹ ਨਦੀ ਅੰਬਾਲਾ ਛਾਉਣੀ ਦੇ ਨਾਲ ਹੋ ਕੇ ਵਗਦੀ ਹੈ।

ਜਦੋਂ ਭਾਈ ਜੈਤਾ ਅਤੇ ਉਸ ਦੇ ਸਾਥੀ ਗੁਰੂ ਜੀ ਦਾ ਸੀਸ ਲੈ ਕੇ ਇਥੇ ਆਏ ਤਾਂ ਉਹ ਜਗ੍ਹਾਧਰੀ ਗੇਟ ਵਲੋਂ ਸ਼ਹਿਰ ਵਿਚ ਦਾਖਲ ਹੋਏ ਸਨ। ਉਨ੍ਹਾਂ ਜੋੜੇ ਉਤਾਰ ਕੇ ਟਾਂਗਰੀ ਨਦੀ ਪਾਰ ਕੀਤੀ ਅਤੇ ਪਤਣ ਦੇ ਪਾਰ ਇਕ ਜੰਡ ਦੇ ਦਰਖ਼ਤ ਹੇਠਾਂ ਗੁਰੂ ਸਾਹਿਬ ਦਾ ਸੀਸ ਰੱਖ ਕੇ ਕੁੱਝ ਚਿਰ ਆਰਾਮ ਕੀਤਾ।

ਸ਼ਹਿਰ ਅੰਬਾਲਾ ਜਰਨੈਲੀ ਸੜਕ ਤੇ ਸੀ, ਇਸੇ ਕਰਕੇ ਇਥੇ ਪਕੜੇ ਜਾਣ ਦਾ ਡਰ ਵਧੇਰੇ ਸੀ। ਮੁਗ਼ਲ ਸੈਨਾ ਅਤੇ ਵਿਉਪਾਰੀ ਅਕਸਰ ਦਿੱਲੀ ਤੋਂ ਲਾਹੌਰ ਤੇ ਲਾਹੌਰ ਤੋਂ ਅੱਗੇ ਕਾਬਲ ਇਸੇ ਰਸਤੇ ਰਾਹੀਂ ਸਫ਼ਰ ਕਰਦੇ ਰਹਿੰਦੇ ਸਨ। ਲਗਦਾ ਹੈ ਭਾਈ ਜੈਤਾ ਨੂੰ ਇਸ ਗੱਲ ਦੀ ਭਿਣਕ ਪੈ ਗਈ ਹੋਵੇਗੀ ਕਿ ਮੁਗਲ ਸੈਨਿਕਾਂ ਦੇ ਗਸ਼ਤੀ ਦਸਤੇ ਦੂਰ ਦੂਰ ਤਕ ਤਲਾਸ਼ ਕਰਦੇ ਫਿਰ ਰਹੇ ਸਨ ਕਿ ਆਖ਼ਰ ਗੁਰੂ ਜੀ ਦਾ ਸੀਸ, ਧੜ ਅਤੇ ਉਨ੍ਹਾਂ ਸ਼ਹੀਦ ਸਿੱਖਾਂ ਦੇ ਸਰੀਰ ਕਿੱਥੇ ਗਾਇਬ ਹੋ ਗਏ ਹਨ। ਭਾਈ ਜੈਤਾ ਨੇ ਇਥੇ ਹੀ ਕਿਸੇ ਟਿਕਾਣੇ ਤੇ ਰਾਤ ਬਿਤਾਣ ਦਾ ਫੈਸਲਾ ਕਰ ਲਿਆ।

---

24 ਫੌਜਾ ਸਿੰਘ, ਉਹੀ, ਪੰਨਾ ੨੭੦ ਅਤੇ ਗੁਰਮੁਖ ਸਿੰਘ, ਹਿਸਟੋਰੀਕਲ ਸਿੱਖ ਸ਼ਰਾਈਨਜ਼, ਪੰਨਾ ੨੯੭

ਦਰਿਆ ਟਾਂਗਰੀ ਪਾਰ ਕਰਕੇ ਅਤੇ ਜੰਡ ਦੇ ਹੇਠਾਂ ਸਤਿਕਾਰ ਨਾਲ ਸੀਸ ਟਿਕਾ ਕੇ ਉਨ੍ਹਾਂ ਨੇ ਕਿਸੇ ਸਿੱਖ ਦੇ ਘਰ ਦਾ ਪਤਾ ਪੁਛਿਆ। ਉਨ੍ਹਾਂ ਨੂੰ ਇਕ ਬਜ਼ੁਰਗ ਮਹਿਰ ਧੂਮੀਆਂ (ਗੁੱਜਰ) ਤੋਂ ਪਤਾ ਚਲਿਆ ਕਿ ਕੈਂਥ ਮਾਜਰੀ ਵਿਚ ਹਿੰਦੂਆਂ ਦੇ ਕੁਝ ਘਰ ਹਨ। ਇਨ੍ਹਾਂ ਵਿਚੋਂ ਬਹੁਤੇ ਜੁਲਾਹੇ, ਰਮਦਾਸੀਏ ਅਤੇ ਸੈਣੀ ਜਾਤਿ ਦੇ ਹਿੰਦੂ ਹਨ। ਪਰ ਉਹ ਗੁਰੂ ਘਰ ਨੂੰ ਮੰਨਦੇ ਅਤੇ ਆਪਣੇ ਆਪ ਨੂੰ ਗੁਰੂ ਕੇ ਸਿੱਖ ਆਖਦੇ ਹਨ। ਉਸ ਮੁਹੱਲੇ ਦੇ ਨਾਲ ਹੀ ਪੀਰ ਤਵੇਂਕਲ ਸ਼ਾਹ ਦਾ ਤਕੀਆ ਹੈ ਅਤੇ ਉਹ ਵੀ ਗੁਰੂ ਘਰ ਦਾ ਸ਼ਰਧਾਲੂ ਹੈ। ਭਾਈ ਜੈਤਾ ਜੰਡ ਵਾਲੀ ਥਾਂ ਤੋਂ ਸੀਸ ਨੂੰ ਲੈ ਕੇ ਕੁਮਾਹਰਾਂ ਦੇ ਮਹੱਲੇ ਪੁੱਜਾ ਜਿਥੇ ਭਾਈ ਰਾਮ ਦੇਵਾ ਨਾਮ ਦਾ ਇਕ ਸਿੱਖ ਰਿਹਾ ਕਰਦਾ ਸੀ। ਭਾਈ ਜੈਤਾ ਨੇ ਉਸ ਨਾਲ ਗੱਲ ਕੀਤੀ ਤੇ ਦਿੱਲੀ ਵਿਚ ਵਾਪਰੀ ਸਾਰੀ ਘਟਨਾ ਦਾ ਜ਼ਿਕਰ ਉਸ ਅਗੇ ਕਰ ਦਿਤਾ। ਜਦੋਂ ਉਸ ਨੂੰ (ਭਾਈ ਜੈਤਾ ਨੂੰ) ਯਕੀਨ ਹੋ ਗਿਆ ਕਿ ਇਹ ਥਾਂ ਹਰ ਲਿਹਾਜ਼ ਨਾਲ ਸੁਰਖ਼ਸ਼ਿਤ ਹੈ ਤਾਂ ਉਸ ਨੇ ਰਾਤ ਇਥੇ ਹੀ ਬਿਤਾਣ ਦਾ ਨਿਸ਼ਚਾ ਕਰ ਲਿਆ। ਭਾਈ ਜੈਤਾ ਦੋ ਦਿਨ ਦਾ ਅਨੀਂਦਰਾ ਸੀ। ਇਥੇ ਪਹੁੰਚ ਕੇ ਉਸ ਨੇ ਕੁਝ ਆਰਾਮ ਕੀਤਾ ਅਤੇ ਭਾਈ ਰਾਮਦੇਵਾ ਗੁਰੂਜੀ ਦੇ ਸੀਸ ਤੇ ਪਹਿਰਾ ਦੇਂਦਾ ਰਿਹਾ। ਸਵੇਰ ਹੋਣ ਤੋਂ ਪਹਿਲਾਂ ਹੀ ਭਾਈ ਜੈਤਾ ਅਤੇ ਉਨ੍ਹਾਂ ਦੇ ਬਾਕੀ ਸਾਥੀ **ਬਨੂੜ** ਵਲ ਚਲ ਪਏ।[25]

ਭਾਈ ਰਾਮ ਦੇਵਾ ਜਿਨਾ ਚਿਰ ਜਿਊਂਦਾ ਰਿਹਾ, ਉਨ੍ਹਾਂ ਦੇ ਸਾਰੇ ਪ੍ਰਵਾਰ ਨੇ ਗੁਰੂ ਜੀ ਦੇ ਸੀਸ ਰਖਣ ਵਾਲੀ ਥਾਂ ਤੇ ਹਮੇਸ਼ਾਂ ਦੀਵਾ ਬੱਤੀ ਜਗਾਣ ਦੀ ਸੇਵਾ ਕੀਤੀ। ਇਸ ਅਸਥਾਨ ਦੇ ਨਜ਼ਦੀਕ ਬੈਠ ਕੇ ਉਹ ਗੁਰਬਾਣੀ ਦਾ ਪਾਠ ਅਤੇ ਨਾਮ ਸਿਮਰਨ ਕਰਿਆ ਕਰਦੇ ਸਨ। ਮਗਰੋਂ ਸਥਾਨਕ ਮੁਸਲਮਾਨਾਂ ਨੇ ਹਿੰਦੂਆਂ ਨਾਲ ਝਗੜਾ ਪਾ ਕੇ ਇਸ ਬਸਤੀ ਨੂੰ ਨਸ਼ਟ ਕਰ ਦਿਤਾ। ਬਸਤੀ ਵਾਲੀ ਥਾਂ ਤੇ ਕਿਕਰਾਂ ਦੇ ਸੰਘਣੇ ਝੁੰਡ ਉੱਗ ਪਏ ਤੇ ਇਹ ਸਾਰੀ ਥਾਂ ਰੁੱਖਾਂ ਨਾਲ ਢਕੀ ਗਈ। ਅਠਾਰ੍ਹਵੀਂ ਸਦੀ ਵਿਚ ਜਦੋਂ ਸ੍ਰ. ਬਘੇਲ ਸਿੰਘ ਦੇ ਜਥੇ ਵਿਚੋਂ ਇਕ ਜਥੇਦਾਰ ਸ੍ਰ: ਮੇਹਰ ਸਿੰਘ ਫਿਰੋਜ਼ਪੁਰੀਏ ਨੇ ਅੰਬਾਲਾ ਸ਼ਹਿਰ ਤੇ ਕਬਜ਼ਾ ਕੀਤਾ ਤਾਂ ਉਸ ਥਾਂ ਦੀ ਭਾਲ ਸ਼ੁਰੂ ਹੋਈ ਜਿਥੇ ਗੁਰੂ ਜੀ ਦਾ ਸੀਸ ਰਖਿਆ ਗਿਆ ਸੀ। ਪਰ ਜਲਦੀ ਹੀ ਅੰਬਾਲਾ ਸ਼ਹਿਰ ਉਤੇ ਮੁਰੇਂਡੇ ਵਾਲੇ ਸ੍ਰ: ਗੁਰਬਖਸ਼ ਸਿੰਘ ਦਾ ਕਬਜ਼ਾ ਹੋ ਗਿਆ। ਕੁਝ ਚਿਰ ਬਾਦ ਸ੍ਰ: ਗੁਰਬਖਸ਼ ਸਿੰਘ ਪੰਜੋਖਰੇ ਨੇੜੇ ਹੋਈ ਇਕ ਲੜਾਈ ਵਿਚ ਸ਼ਹੀਦ ਹੋ ਗਿਆ। ਉਸ ਦੇ ਸ਼ਹੀਦ ਹੋ ਜਾਣ ਮਗਰੋਂ ਉਸਦੀ ਰਾਣੀ ਦਇਆ ਕੌਰ ਨੇ ਸੀਸ ਅਸਥਾਨ ਦੀ ਭਾਲ ਕਰਵਾ ਕੇ ਉਸਦੇ ਆਸ ਪਾਸ ਚਾਰ ਦੀਵਾਰੀ ਬਣਵਾ ਦਿੱਤੀ। ਹੁਣ ਇਸ ਅਸਥਾਨ ਤੇ **ਗੁਰਦੁਆਰਾ ਸੀਸ ਗੰਜ** (ਮੁਹੱਲਾ ਕੈਂਥ ਮਾਜਰੀ) ਯਾਦਗਾਰੀ ਅਸਥਾਨ ਹੈ। ਇਹ ਥਾਂ ਹਜ਼ਰਤ ਤਵੇਂਕਲ ਸ਼ਾਹ ਨਕਸ਼ਬੰਦੀ ਦੀ ਦਰਗਾਹ ਦੇ ਨਜ਼ਦੀਕ ਹੈ।[26] ਇਸ ਦਾ ਪ੍ਰਬੰਧ ਗੁਰਦੁਆਰਾ ਮੰਜੀ ਸਾਹਿਬ ਦੀ ਕਮੇਟੀ ਦੇ ਅਧੀਨ ਹੈ।

---

25 ਫੌਜਾ ਸਿੰਘ, ਉਹੀ, ਪੰਨਾ ੨੭੧

26 ਉਹੀ।

## ਦੂਜਾ ਗੁਰਦੁਆਰਾ ਸਤਿਸੰਗਤ ਪਾਤਸ਼ਾਹੀ ਨੌਵੀਂ ਅਤੇ ਦਸਵੀਂ

ਭਾਈ ਜੈਤਾ ਨੇ ਟਾਂਗਰੀ ਨਦੀ ਪਾਰ ਕਰਕੇ ਜਿਸ ਜੰਡ ਦੇ ਹੇਠਾਂ ਗੁਰੂ ਜੀ ਦੇ ਸੀਸ ਨੂੰ ਰੱਖ ਕੇ ਆਰਾਮ ਕੀਤਾ ਸੀ ਉਥੇ ਹੁਣ **ਗੁਰਦੁਆਰਾ ਸਤਿਸੰਗਤ** ਸਥਾਪਤ ਹੈ। ਇਸ ਗੁਰਦੁਆਰੇ ਦੇ ਕੋਲ ਹੀ ਰਾਣੀ ਦਇਆ ਕੌਰ (ਸੁਪਤਨੀ) ਸ੍: ਗੁਰਬਖਸ਼ ਸਿੰਘ ਦਾ ਕਿਲ੍ਹਾ ਅਤੇ ਖ਼ਤਰੀਆਂ ਤੇ ਬ੍ਰਾਹਮਣਾਂ ਦੇ ਕੁਝ ਘਰ ਹੋਇਆ ਕਰਦੇ ਸਨ। ਇਸਦੇ ਨਾਲ ਹੀ ਮੁਸਲਮਾਨ ਗੁੱਜਰ ਅਤੇ ਕੁਮਹਾਰਾਂ ਦੇ ਵੀ ਘਰ ਸਨ।

੧੭੦੨ ਵਿਚ ਜਦੋਂ ਗੁਰੂ ਗੋਬਿੰਦ ਸਿੰਘ ਜੀ ਕੁਰੁਸ਼ੇਤਰ ਜਾਂਦੇ ਹੋਏ ਅੰਬਾਲਾ ਸ਼ਹਿਰ ਰੁਕੇ ਤਾਂ ਇਥੇ ਹੀ ਮੇਹਰ ਧੂਮੀਆਂ (ਜਿਸ ਨੇ ਭਾਈ ਜੈਤਾ ਨੂੰ ਹਿੰਦੂਆਂ ਅਤੇ ਸਿੱਖਾਂ ਦੇ ਘਰਾਂ ਦਾ ਪਤਾ ਦਸਿਆ ਸੀ) ਗੁਰੂ ਜੀ ਨੂੰ ਆ ਕੇ ਮਿਲਿਆ। ਉਹ ਹੁਣ ਬਹੁਤ ਬਜ਼ੁਰਗ ਹੋ ਚੁਕਾ ਸੀ। ਉਸਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਉਸ ਜੰਡ ਦਾ ਵੀ ਪਤਾ ਦਸਿਆ ਜਿਥੇ ਭਾਈ ਜੈਤਾ ਨੇ ਟਾਂਗਰੀ ਨਦੀ ਪਾਰ ਕਰਕੇ ਗੁਰੂ ਤੇਗ਼ ਬਹਾਦਰ ਜੀ ਦਾ ਸੀਸ ਰਖਿਆ ਸੀ। ਇੱਥੇ ਹੁਣ ਕੁਮਹਾਰਾਂ ਦੀਆਂ ਕੁਝ ਝੁੱਗੀਆਂ ਵੀ ਸਨ। ਗੁਰੂ ਗੋਬਿੰਦ ਸਿੰਘ ਜੀ ਨੇ ਜੰਡ ਵਾਲੀ ਥਾਂ ਨੂੰ ਸਾਫ ਕਰਵਾ ਕੇ ਉਥੇ ਇਕ ਥੜ੍ਹਾ ਬਣਵਾਇਆ। ਆਪ ਇਥੇ ੧੪ ਦਿਨ ਠਹਿਰੇ ਅਤੇ ਹਰ ਰੋਜ਼ ਸਤਿ ਸੰਗਤ ਹੁੰਦੀ ਰਹੀ। ਗੁਰੂ ਜੀ ਦਾ ਇਥੇ ਆਉਣਾ ਸੁਣ ਕੇ ਸੰਗਤਾਂ ਦੂਰ ਦੂਰ ਤੋਂ ਆ ਕੇ ਜੁੜਣੀਆਂ ਸ਼ੁਰੂ ਹੋ ਗਈਆਂ। ਇਕ ਖੱਤਰੀ ਨੇ ਗੁਰੂ ਜੀ ਨੂੰ ੫੦੦ ਮੋਹਰਾਂ ਭੇਟ ਕਰਕੇ ਬੇਨਤੀ ਕੀਤੀ ਕਿ ਮਹਾਰਾਜ ਇਸ ਥੜ੍ਹੇ ਵਾਲੀ ਥਾਂ ਤੇ ਗੁਰੂ ਤੇਗ ਬਹਾਦਰ ਜੀ ਦੀ ਕੋਈ ਯਾਦਗਾਰ ਕਾਇਮ ਰਹੇ। ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ ਇਹ ਅਸਥਾਨ ਬਜ਼ੁਰਗਾਂ ਦਾ ਹੈ, ਅਸੀਂ ਤਾਂ ਇਥੇ ਕੇਵਲ ਸਤਿਸੰਗਤ ਕਰਨ ਆਏ ਹਾਂ। ਸਮਾਂ ਪਾ ਕੇ ਸਾਡੇ ਸਿੱਖ ਆਪ ਹੀ ਇਸ ਥਾਂ ਦੀ ਸੇਵਾ ਸੰਭਾਲ ਕਰ ਲੈਣਗੇ। ਹੁਣ ਉਸੇ ਜੰਡ ਵਾਲੀ ਥਾਂ ਤੇ (ਜਿੱਥੇ ਗੁਰੂ ਤੇਗ਼ ਬਹਾਦਰ ਜੀ ਦਾ ਸੀਸ ਰੱਖਿਆ ਗਿਆ ਸੀ ਅਤੇ ਗੁਰੂ ਗੋਬਿੰਦ ਸਿੰਘ ਜੀ ਸਤਿਸੰਗਤ ਕਰਦੇ ਰਹੇ ਸਨ), **ਗੁਰਦੁਆਰਾ ਸਤਿ ਸੰਗਤ ਪਾਤਸ਼ਾਹੀ ਨੌਵੀਂ ਅਤੇ ਦਸਵੀਂ**, ਸੁਭਾਇਮਾਨ ਹੈ। ੧੯੩੪-੩੫ ਤਕ ਇਸ ਗੁਰਦੁਆਰੇ ਦਾ ਪ੍ਰਬੰਧ ਪ੍ਰਾਈਵੇਟ ਹੱਥਾਂ ਵਿਚ ਸੀ ਪਰ ਹੁਣ ਇਸ ਦਾ ਪ੍ਰਬੰਧ **ਗੁਰਦੁਆਰਾ ਮੰਜੀ ਸਾਹਿਬ** (ਅੰਬਾਲਾ) ਦੀ ਕਮੇਟੀ ਅਧੀਨ ਹੈ।[27]

## ਤੀਜਾ ਪੜਾ ਨਾਭਾ

ਅੰਬਾਲਾ ਤੋਂ ਚਲ ਕੇ ਭਾਈ ਜੈਤਾ ਦਾ ਅਗਲਾ ਪੜਾ ਪਿੰਡ ਨਾਭਾ ਸੀ। ਪਿੰਡ ਨਾਭਾ (ਰਾਜਪੁਰਾ ਤਹਿਸੀਲ, ਜਿਲਾ ਪਟਿਆਲਾ ਵਿਚ) ਚੰਡੀਗੜ੍ਹ ਤੋਂ ੧੫ ਕਿਲੋ ਮੀਟਰ ਦਖਣ ਵਲ, ਪਟਿਆਲਾ-ਚੰਡੀਗੜ੍ਹ ਰਾਜ ਮਾਰਗ ਉਪਰ ਸਥਿਤ ਹੈ। **ਗੁਰਦੁਆਰਾ ਸੀਸ ਅਸਥਾਨ ਪਾਤਸ਼ਾਹੀ ਨੌਵੀਂ** ਪਿੰਡ ਨਾਭਾ ਦੇ ਦੱਖਣ ਵਲ ਇਕ ਫਰਲਾਂਗ ਦੀ ਵਿਥ ਤੇ ਹੈ। ਇਥੇ ਭਾਈ ਜੈਤਾ ਗੁਰੂ ਜੀ ਦੇ ਸੀਸ ਨਾਲ ਇਕ ਰਾਤ ਰੁਕਿਆ ਸੀ।[28]

---

27 ਗੁਰੂ ਤੇਗ਼ ਬਹਾਦਰ, ਯਾਤਰਾ ਅਸਥਾਨ, ਪੰਰਪਰਾਵਾਂ ਤੇ ਯਾਦ ਚਿੰਨ੍ਹ, ਪੰਨਾ ੨੭੧-੨੭੩ ਅਤੇ ਗੁਰਮੁਖ ਸਿੰਘ, ਹਿਸਟੋਰੀਕਲ ਸਿੱਖ ਸ਼ਰਾਂਈਨਜ਼, ਪੰਨਾ ੨੯੪-੨੯੫

28 ਗੁਰਮੁਖ ਸਿੰਘ, ਉਹੀ।

ਪਿੰਡ ਨਾਭਾ ਵਿਚ ਇਕ ਮੁਸਲਮਾਨ ਦਰਵੇਸ਼ ਦਰਗਾਹੀ ਸ਼ਾਹ ਦੀ ਕੁਟੀਆ ਸੀ। ਸਥਾਨਕ ਰਵਾਇਤ ਅਨੁਸਾਰ ਉਹ ਗੁਰੂ ਘਰ ਦਾ ਸ਼ਰਧਾਲੂ ਸੀ। ਜਦੋਂ ਭਾਈ ਜੈਤਾ ਨੇ ਗੁਰੂ ਜੀ ਦਾ ਸੀਸ ਲਿਆਉਣ ਦਾ ਬਿਰਤਾਂਤ ਉਸਨੂੰ ਦਸਿਆ ਤਾਂ ਉਸ ਨੇ ਭਾਈ ਜੈਤਾ ਨੂੰ ਉਥੇ ਹੀ ਰਾਤ ਠਹਿਰਨ ਲਈ ਕਿਹਾ। ਦਰਗਾਹੀ ਸ਼ਾਹ ਨੇ ਭਾਈ ਜੈਤਾ ਨਾਲ ਰਾਤ ਭਰ ਜਾਗ ਕੇ ਪਹਿਰਾ ਦਿਤਾ ਤਾਕਿ ਸੀਸ ਨੂੰ ਕਿਸੇ ਪ੍ਰਕਾਰ ਦੀ ਹਾਨੀ ਨਾ ਪਹੁੰਚੇ। ਅਗਲੀ ਭਲਕ ਹੁੰਦਿਆਂ ਹੀ ਭਾਈ ਜੈਤਾ ਗੁਰੂ ਜੀ ਦਾ ਸੀਸ ਚੁਕ ਕੇ ਆਪਣੇ ਆਖ਼ਰੀ ਪੜਾ ਕੀਰਤਪੁਰ ਲਈ ਚਲ ਪਿਆ। ਭੰਗਾਣੀ ਦਾ ਯੁੱਧ ਜਿਤਣ ਮਗਰੋਂ ਜਦੋਂ ਗੁਰੂ ਗੋਬਿੰਦ ਸਿੰਘ ਜੀ ਅਨੰਦਪੁਰ ਵਾਪਸ ਪਰਤ ਰਹੇ ਸਨ ਤਾਂ ਆਪ ਸੰਮਤ ੧੭੪੫ ਬਿਕਰਮੀ (ਸੰਨ ੧੬੮੮) ਨੂੰ ਇਥੇ ਰੁਕੇ ਸਨ। ਦਰਗਾਹੀ ਸ਼ਾਹ ਜੋ ਹੁਣ ਕਾਫੀ ਵਡੇਰੀ ਉਮਰ ਦਾ ਹੋ ਗਿਆ ਸੀ, ਨੌਜੁਆਨ ਗੁਰੂ-ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਕਰ ਕੇ ਗੱਦ ਗੱਦ ਹੋ ਗਿਆ ਸੀ।

ਜਿਥੇ ਗੁਰੂ ਤੇਗ਼ ਬਹਾਦਰ ਜੀ ਦਾ ਸੀਸ ਰਖਿਆ ਗਿਆ ਸੀ, ਪਹਿਲਾਂ ਉਥੇ ਇਕ ਕੱਚਾ ਥੜ੍ਹਾ ਹੋਇਆ ਕਰਦਾ ਸੀ। ਮਗਰੋਂ ਪਟਿਆਲੇ ਦੇ ਮਹਾਰਾਜਾ ਕਰਮ ਸਿੰਘ ਨੇ ਥੜੇ ਵਾਲੀ ਥਾਂ ਤੇ **ਮੰਜੀ ਸਾਹਿਬ** ਸਥਾਪਿਤ ਕਰਵਾ ਕੇ ਆਸ ਪਾਸ ਚਾਰ ਦੀਵਾਰੀ ਉਸਾਰ ਦਿਤੀ। ਹੁਣ ਇਸੇ ਥਾਂ ਤੇ ਖ਼ੂਬਸੂਰਤ **ਗੁਰਦੁਆਰਾ ਸੀਸ ਅਸਥਾਨ ਪਾਤਸ਼ਾਹੀ ਨੌਵੀਂ** ਸਥਾਪਿਤ ਹੈ।[29] ਇਥੋਂ ਹੀ ਬਾਬਾ ਬੰਦਾ ਸਿੰਘ ਬਹਾਦਰ ਪ੍ਰਣ ਕਰਕੇ ਪੰਜਾਬ ਦੇ ਜ਼ਾਲਮ ਹਾਕਮਾਂ ਨੂੰ ਸੋਧਣ ਲਈ ਚਲਿਆ ਸੀ। ਇਸ ਅਸਥਾਨ ਤੇ ਗੁਰੂ ਤੇਗ਼ ਬਹਾਦਰ ਜੀ ਦਾ ਸ਼ਹੀਦੀ ਪੁਰਬ ਬੜੀ ਸ਼ਰਧਾ ਅਤੇ ਸਤਿਕਾਰ ਨਾਲ ਮਨਾਇਆ ਜਾਂਦਾ ਹੈ। ਮਹੀਨੇ ਦੀ ਹਰ ਸੰਗਰਾਂਦ ਵਾਲੇ ਦਿਨ ਵੀ ਬਹੁਤ ਸੰਗਤਾਂ ਜੁੜਦੀਆਂ ਹਨ।

## ਆਖ਼ਰੀ ਪੜਾ-ਕੀਰਤਪੁਰ

ਪੁਰਾਣੇ ਜ਼ਮਾਨੇ ਵਿਚ ਬਨੂੜ ਅਤੇ ਰੋਪੜ ਕੱਚੀ ਸੜਕ ਉਤੇ ਵਾਕਿਆ ਸਨ। ਕੀਰਤਪੁਰ ਅਤੇ ਅਨੰਦਪੁਰ ਨੂੰ ਰਸਤਾ ਇਥੋਂ ਹੀ ਜਾਂਦਾ ਸੀ। ਜਦੋਂ ਭਾਈ ਜੈਤਾ ਦਰਗਾਹੀ ਸ਼ਾਹ ਦੀ ਕੁਟੀਆ ਤੋਂ ਚਲਿਆ ਤਾਂ ਉਸ ਦੇ ਮਨ ਵਿਚ ਅਥਾਹ ਸੰਤੋਸ਼ ਅਤੇ ਪ੍ਰਸੰਨਤਾ ਸੀ ਕਿ ਗੁਰੂ ਜੀ ਦੀ ਮੇਹਰ ਸਦਕਾ ਉਹ ਅਪਣਾ ਫਰਜ਼ ਪੂਰਾ ਕਰਨ ਵਿਚ ਕਾਮਯਾਬ ਹੋ ਸਕਿਆ ਸੀ। ਗੁਰੂ ਜੀ ਦਾ ਸੀਸ ਆਉਣ ਦੀ ਖ਼ਬਰ ਆਨੰਦਪੁਰ ਪਹਿਲਾਂ ਹੀ ਪਹੁੰਚ ਚੁਕੀ ਸੀ। ਗੁਰੂ ਤੇਗ਼ ਬਹਾਦਰ ਜੀ ਦਾ ਸਾਰਾ ਪ੍ਰਵਾਰ, ਗੁਰੂ ਗੋਬਿੰਦ ਰਾਇ (ਸਿੰਘ), ਮਾਤਾ ਨਾਨਕੀ ਜੀ ਅਤੇ ਮਾਤਾ ਗੁਜਰੀ ਜੀ ਸੀਸ ਦਾ ਸੁਆਗਤ ਕਰਨ ਲਈ ਆਨੰਦਪੁਰ ਤੋਂ ਕੀਰਤਪੁਰ ਪਹੁੰਚ ਚੁਕੇ ਸਨ। ਜਦੋਂ ਭਾਈ ਜੈਤਾ ਸੀਸ ਲੈ ਕੇ ਕੀਰਤਪੁਰ ਪੁੱਜਾ ਤਾਂ ਸਾਰਿਆਂ ਦੇ ਚੇਹਰੇ ਤੇ ਵੈਰਾਗ ਸੀ ਅਤੇ ਅੱਖਾਂ ਨੰਮ ਸਨ। ਗੁਰੂ ਗੋਬਿੰਦ ਸਿੰਘ ਜੀ

---

29 ਫ਼ੌਜਾ ਸਿੰਘ, ਉਹੀ, ਗੁਰਮੁਖ ਸਿੰਘ, ਪੰਨਾ, ੨੭੮-੨੭੯. ਮਹਾਨ ਕੋਸ਼, ਪੰਨਾ ੫੨੨ ਉਪਰ ਪਿੰਡ ਨਾਭਾ ਬਾਰੇ ਇਹ ਐਂਟਰੀ ਦਰਜ ਹੈ, 'ਇਕ ਪਿੰਡ, ਜੋ ਰਿਆਸਤ ਪਟਿਆਲਾ, ਤਸੀਲ ਰਾਜਪੁਰਾ, ਥਾਣਾ ਲਾਲੜੂ ਵਿਚ, ਰੇਲਵੇ ਸਟੇਸ਼ਨ ਘੱਗਰ ਤੋਂ ਚਾਰ ਮੀਲ ਪੱਛਮ ਵਿਚ ਹੈ। ਸ੍ਰੀ ਗੁਰੂ ਤੇਗ਼ ਬਹਾਦਰ ਜੀ ਦਾ ਸੀਸ ਦਿੱਲੀ ਤੋਂ ਆਨੰਦਪੁਰ ਲੈ ਜਾਂਦਾ (ਭਾਈ ਜੈਤਾ) ਇਥੇ ਕੁਝ ਸਮਾਂ ਠਹਿਰਿਆ ਸੀ।'

ਨੇ ਅਗੇ ਵੱਧ ਕੇ ਆਪਣੇ ਸ਼ਹੀਦ ਪਿਤਾ (ਧਰਮ ਦੀ ਆਜ਼ਾਦੀ ਅਤੇ ਮਨੁੱਖੀ ਅਧਿਕਾਰਾਂ ਦੇ ਰਾਖੇ) ਗੁਰੂ ਤੇਗ ਬਹਾਦਰ ਜੀ ਦੇ ਸੀਸ ਦਾ ਸੁਆਗਤ ਕੀਤਾ ਅਤੇ ਭਾਈ ਜੈਤਾ ਨੂੰ ਕਲਾਵੇ ਵਿਚ ਲੈ ਕੇ 'ਗੁਰੂ ਦਾ ਪੁੱਤਰ' ਹੋਣ ਦਾ ਮਾਨ ਬਖ਼ਸ਼ਿਆ। ਭਾਈ ਜੈਤਾ ਨੂੰ ਗਲਵਕੜੀ ਵਿਚ ਲੈਂਦਿਆਂ ਆਪ ਜੀ ਨੇ ਗੱਦ ਗੱਦ ਹੋ ਕੇ ਫ਼ੁਰਮਾਇਆ, 'ਰੰਗਰੇਟਾ ਗੁਰੂ ਕਾ ਬੇਟਾ'। ਜਿਹੋ ਜਿਹਾ ਸ਼ਾਨਦਾਰ ਕਾਰਨਾਮਾਂ ਕਰਕੇ ਭਾਈ ਜੈਤਾ ਆਇਆ ਸੀ, ਉਹੋ ਜਹੀ ਦਲੇਰੀ ਕੋਈ ਨਿੱਡਰ ਅਤੇ ਸਵੈ-ਅਣਖੀ 'ਪੁੱਤਰ' ਹੀ ਕਰ ਸਕਦਾ ਸੀ।

## ਬਿਬਾਨਗੜ੍ਹ (ਕੀਰਤਪੁਰ) ਤੋਂ ਆਨੰਦਪੁਰ ਸਾਹਿਬ

ਕੀਰਤਪੁਰ ਪਹੁੰਚਣ ਤੇ ਗੁਰੂ ਤੇਗ ਬਹਾਦਰ ਜੀ ਦੇ ਸੀਸ ਨੂੰ ਉਸ ਥਾਂ ਤੇ ਰਖਿਆ ਗਿਆ ਜਿੱਥੇ ਹੁਣ **ਗੁਰਦੁਆਰਾ ਬਿਬਾਨਗੜ੍ਹ** ਅਤੇ **ਦਮਦਮਾ ਸਾਹਿਬ** ਸਥਾਪਿਤ ਹਨ।[30] ਇਥੋਂ ਗੁਰੂ ਜੀ ਦੇ ਸੀਸ ਨੂੰ ਇਕ ਸਜੇ ਹੋਏ ਬਿਬਾਨ (ਪਾਲਕੀ) ਵਿਚ ਰੱਖ ਕੇ ਚੱਕ ਨਾਨਕੀ (ਆਨੰਦਪੁਰ ਸਾਹਿਬ) ਵਿਖੇ ਲਿਜਾਇਆ ਗਿਆ। ਗੁਰੂ (ਗੋਬਿੰਦ ਸਿੰਘ) ਦੇ ਤਾਏ ਸੂਰਜ ਮਲ[31] ਦਾ ਸਾਰਾ ਪਰਵਾਰ ਵੀ ਨਾਲ ਸੀ। ਸਾਰੇ ਰਸਤੇ ਸੰਗਤਾਂ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਦੇ ਸ਼ਬਦ ਪੜ੍ਹ ਰਹੀਆਂ ਸਨ। ਚੱਕ ਨਾਨਕੀ ਪਹੁੰਚਣ ਤੇ ਉਥੋਂ ਦੀਆਂ ਸੰਗਤਾਂ ਨੇ ਫੁੱਲਾਂ ਨਾਲ ਗੁਰੂ ਤੇਗ਼ ਬਹਾਦਰ ਜੀ ਦੇ ਸੀਸ ਦਾ ਸੁਆਗਤ ਕੀਤਾ।

## ਸੀਸ ਦਾ ਸਸਕਾਰ

ਜਿਥੇ ਗੁਰੂ ਤੇਗ਼ ਬਹਾਦਰ ਜੀ ਦੇ ਸੀਸ ਦਾ ਸਸਕਾਰ ਕੀਤਾ ਗਿਆ ਉਥੇ ਹੁਣ ਬੜਾ ਖ਼ੂਬਸੂਰਤ, ਦਿਲਖਿਚਵਾਂ, ਉੱਚਾ ਅਤੇ ਸਫੈਦ ਗੁੰਬਦਾਂ ਵਾਲਾ ਗੁਰਦੁਆਰਾ, ਸੀਸ ਗੰਜ ਸਾਹਿਬ ਸੋਭਾ ਦੇ ਰਿਹਾ ਹੈ।[32] ਸੀਸ ਦਾ ਸਸਕਾਰ ੧੬ ਨਵੰਬਰ ਸੰਨ ੧੬੭੫

---

30 ਡਾ. ਫ਼ੌਜਾ ਸਿੰਘ, ਡਾ: ਤਾਰਨ ਸਿੰਘ, ਸ੍ਰੀ ਗੁਰੂ ਤੇਗ਼ ਬਹਾਦਰ, ਪੰਨਾ ੮੪ ਉਪਰ ਲਿਖਦੇ ਹਨ ਕਿ, "ਕੀਰਤਪੁਰ ਵਿਖੇ ਗੁਰੂ ਗੋਬਿੰਦ ਸਿੰਘ ਜੀ ਨੇ ਪੂਰੇ ਅਦਬ ਨਾਲ ਪਿਤਾ ਜੀ ਦੇ ਪਵਿੱਤਰ ਸੀਸ ਦਾ ਸੁਆਗਤ ਕੀਤਾ ਤੇ ਭਾਈ ਜੈਤਾ ਨੂੰ ਗਲ ਨਾਲ ਲਾ ਕੇ 'ਰੰਗਰੇਟੇ ਗੁਰੂ ਕੇ ਬੇਟੇ' ਦਾ ਵਰ ਦਿਤਾ।" ਬਿਬਾਨਗੜ੍ਹ (ਕੀਰਤਪੁਰ ਸਾਹਿਬ) ਬਾਰੇ ਟਿਪਣੀ ਮਹਾਨਕੋਸ਼ ਦੇ ਪੰਨਾ ੨੪੯ ਉਪਰ ਦਰਜ ਹੈ, "ਵਿਮਾਨ ਗੜ੍ਹ, ਕੀਰਤਪੁਰ ਦੇ ਵਿਚ ਹੀ ਉਹ ਅਸਥਾਨ ਹੈ, ਜਿੱਥੇ ਦਿੱਲੀ ਤੋਂ ਆਇਆ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦਾ ਸੀਸ ਟਿਕਾਇਆ ਗਿਆ ਸੀ, ਅਤੇ ਇਸ ਥਾਂ ਤੋਂ ਵਿਮਾਨ ਵਿਚ ਰੱਖ ਕੇ, ਸ਼ਬਦ ਕੀਰਤਨ ਕਰਦੇ ਹੋਏ ਸੰਗਤਿ ਸ੍ਰਾਥ ਗੁਰੂ ਗੋਬਿੰਦ ਸਿੰਘ ਸਾਹਿਬ ਆਨੰਦਪੁਰ ਲੈ ਗਏ ਸਨ।" ਹੋਰ ਵ, ਫੌਜਾ ਸਿੰਘ, ਗੁਰੂ ਤੇਗ਼ ਬਹਾਦਰ ਯਾਤਰਾ ਅਸਥਾਨ, ਪਰੰਪਰਾਵਾਂ ਤੇ ਯਾਦ ਚਿੰਨ੍ਹ, ਪੰਨਾ, ੨੭੬.

31 ਸੂਰਜ ਮੱਲ, ਗੁਰੂ ਤੇਗ ਬਹਾਦਰ ਜੀ ਦਾ ਭਰਾ ਅਤੇ ਗੁਰੂ ਗੋਬਿੰਦ ਸਿੰਘ ਜੀ ਦਾ ਤਾਇਆ ਸੀ। ਹੋਰ ਵੇਖੋ, ਜੋਗਿੰਦਰ ਸਿੰਘ ਅਟਵਾਲ, ਕੀਰਤਪੁਰ ਸਾਹਿਬ, ਪੰਨਾ ੬੫

32 ਫ਼ੌਜਾ ਸਿੰਘ, ਉਹੀ, ਪੰਨਾ ੨੫, ਅਤੇ ੨੭੬, ਗੁਰਮੁਖ ਸਿੰਘ, ਪੰਨਾ ੧੫੧, ੧੫੬, ਸੁਰਿੰਦਰ ਸਿੰਘ ਜੌਹਰ, ਦੀ ਸਿੱਖ ਗੁਰੂਜ਼ ਐਂਡ ਦੇਅਰ ਸ਼ਰਾਈਨਜ਼, ਪੰਨਾ ੨੩੪-੨੩੫, ਰਣਧੀਰ ਸਿੰਘ, ਸਿੱਖ ਸ਼ਰਾਈਨਜ਼ ਇਨ ਇੰਡੀਆ ਦੇ ਪੰਨਾ ੧੬ ਉਪਰ ਲਿਖਦਾ ਹੈ:
("Gurdwara Sis Ganj Commemorates the spot where the head of ninth Guru Tegh Bahadur was cremated when it was brought to Anandpur Sahib by Bhai Jaita from Dehli, after his martyrdom in Chandni Chowk in 1675.)

ਈਸਵੀ ਨੂੰ ਕੀਤਾ ਗਿਆ।[33] ਸਸਕਾਰ ਵਾਲੇ ਸਥਾਨ ਤੇ ਗੁਰੂ ਗੋਬਿੰਦ ਸਿੰਘ ਜੀ ਨੇ ਆਪ ਇਕ ਥੜ੍ਹਾ ਬਣਵਾਇਆ ਸੀ ਜਿਥੇ ਹੁਣ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਹੈ। ਪ੍ਰਕਾਸ਼ ਅਸਥਾਨ ਦੀ ਬਾਹਰਲੀ ਦੀਵਾਰ ਅਤੇ ਅੰਦਰਲੇ ਹਿੱਸੇ ਉਪਰ ਸੁੰਦਰ ਰੰਗਾਂ ਦੇ ਫੁੱਲ ਬੂਟੇ ਅਤੇ ਵੇਲਾਂ ਬਣੀਆਂ ਹੋਈਆਂ ਹਨ।

ਦਸੰਬਰ ੧੭੦੫ ਵਿਚ ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਆਨੰਦਪੁਰ ਦਾ ਕਿਲ੍ਹਾ ਛਡਿਆ ਤਾਂ ਆਪ ਜੀ ਨੇ ਇਸ ਥਾਂ ਦੀ ਦੇਖਭਾਲ ਅਤੇ ਦੀਵੇ ਬੱਤੀ ਦੀ ਸੇਵਾ ਲਈ ਇਕ ਉਦਾਸੀ ਸਿੱਖ ਭਾਈ ਗੁਰਬਖਸ਼ ਨੂੰ ਇੱਥੇ ਟਿਕੇ ਰਹਿਣ ਦਾ ਆਦੇਸ਼ ਦਿਤਾ ਸੀ।[34]

ਗੁਰਦੁਆਰਾ ਸਾਹਿਬ ਦੀ ਮੌਜੂਦਾ ਇਮਾਰਤ ਸੰਨ ੧੯੭੦ ਦੇ ਦਹਾਕੇ ਵਿਚ ਬਣ ਕੇ ਤਿਆਰ ਹੋਈ। ਇਸ ਦੀ ਸੇਵਾ ਸੰਤ ਸੇਵਾ ਸਿੰਘ ਜੀ ਨੇ ਕਰਵਾਈ। ਗੁਰਦੁਆਰਾ ਸਾਹਿਬ ਦੇ ਬਾਹਰ ਦਾ ਥੜ੍ਹਾ ਉਸੇ ਤਰ੍ਹਾਂ ਰਹਿਣ ਦਿਤਾ ਗਿਆ ਹੈ ਜਿਵੇਂ ਕਿ ਇਹ ਸਿੱਖ ਮਿਸਲਾਂ ਦੇ ਸਮੇਂ ਸੀ।

## ਅਕਾਲ ਬੁੰਗਾ

ਗੁਰਦੁਆਰਾ ਸੀਸ ਗੰਜ ਸਾਹਿਬ ਦੇ ਪ੍ਰਕਾਸ਼ ਅਸਥਾਨ ਦੇ ਬਿਲਕੁਲ ਸਾਹਮਣੇ **ਅਕਾਲ ਬੁੰਗਾ** ਹੈ ਜਿਥੇ ਖਲੋ ਕੇ ਨੌਜੁਆਨ ਗੁਰੂ-ਗੁਰੂ ਗੋਬਿੰਦ ਰਾਇ (ਸਿੰਘ) ਨੇ ਹਾਜ਼ਰ ਜਨ ਸਮੂਹ ਨੂੰ ਸੰਬੋਧਨ ਕੀਤਾ ਅਤੇ ਧੀਰਜ ਦਿਤਾ ਸੀ। ਉਨ੍ਹਾਂ ਇਹ ਵੀ ਕਿਹਾ ਸੀ ਕਿ ਹੁਣ ਜ਼ਾਲਮ ਅਤੇ ਜ਼ੁਲਮ ਨੂੰ ਠਲ੍ਹ ਪਾਉਣ ਵਾਸਤੇ ਸ਼ਕਤੀ ਦੀ ਵਰਤੋਂ ਜ਼ਰੂਰੀ ਹੋ ਗਈ ਹੈ। ਅਕਾਲ ਬੁੰਗਾ ਦੀਆਂ ਕੰਧਾਂ ਅਤੇ ਛੱਤਾਂ ਉਪਰ ਅਠਾਰ੍ਹਵੀਂ ਸਦੀ ਦੇ ਪਿਛਲੇਰੇ ਅੱਧ ਅਤੇ ਉਨ੍ਹੀਵੀਂ ਸਦੀ ਦੇ ਕੁਝ ਕੰਧਚਿੱਤਰ ਹਨ ਜੋ ਸਮੇਂ ਦੀ ਮਾਰ ਕਾਰਨ ਹੁਣ ਬਹੁਤ ਮੱਧਮ ਪੈ ਚੁਕੇ ਹਨ। ਅਕਾਲ ਬੁੰਗੇ ਵਾਲਾ ਹਿੱਸਾ ਪੁਰਾਣੀਆਂ ਨਾਨਕ ਸ਼ਾਹੀ ਇੱਟਾਂ ਦਾ ਬਣਿਆ ਹੋਇਆ ਹੈ। ਜਿਸ ਥਾਂ ਤੇ ਖਲੋ ਕੇ ਗੁਰੂ ਗੋਬਿੰਦ ਸਿੰਘ ਜੀ ਨੇ ਸੰਗਤਾਂ

---

33 ਹਰਬੰਸ ਸਿੰਘ (ਚੀਫ ਐਡੀਟਰ) ਐਨਸਾਈਕਲੋਪੀਡੀਆ ਆਫ਼ ਸਿਖਇਜ਼ਮ, ਪੰਨਾ ੧੮। ਹੋਰ ਵੇਖੋ ਸੁਰਜੀਤ ਸਿੰਘ ਗਾਂਧੀ, ਹਿਸਟ੍ਰੀ ਆਫ਼ ਦੀ ਸਿੱਖ ਗੁਰੂਜ਼, ਪੰਨਾ ੩੯੫, ਇਸ ਪਰਚੇ ਦੇ ਲੇਖਕ ਦਾ ਵਿਚਾਰ ਵੀ ਇਹੀ ਹੈ ਕਿ ਸੀਸ ਦਾ ਸਸਕਾਰ ੧੬ ਨਵੰਬਰ ੧੬੭੫ ਨੂੰ ਕੀਤਾ ਗਿਆ। ਡਾ: ਫ਼ੌਜਾ ਸਿੰਘ ਅਤੇ ਤਾਰਨ ਸਿੰਘ ਨੇ 'ਗੁਰੂ ਤੇਗ਼ ਬਹਾਦਰ, ਜੀਵਨ ਤੇ ਰਚਨਾ' ਦੇ ਪੰਨਾ ੮੪ ਉਪਰ ਸਸਕਾਰ ਦੀ ਤਰੀਕ, ੧੭ ਨਵੰਬਰ ਲਿਖੀ ਹੈ। ਡਾ. ਹਰੀ ਰਾਮ ਗੁਪਤਾ, ਹਿਸਟ੍ਰੀ ਆਫ਼ ਦੀ ਸਿੱਖਸ ਵਿਚ ਸੀਸ ਦੇ ਸਸਕਾਰ ਕੀਤੇ ਜਾਣ ਦੀ ਤਰੀਕ ੧੭ ਨਵੰਬਰ ਹੀ ਲਿਖਦੇ ਹਨ 'Gobind Das performed the ceremonial cremation of the head on 17 November at a place where now stands Gurdwara Sis Ganj (Keshgarh Sahib), ਪੰਨਾ ੨੧੮,

34 ਗੁਰਮੁਖ ਸਿੰਘ, ਉਹੀ, ਪੰਨਾ ੧੫੧, ਉਦਾਸੀ ਸਿੱਖ ਭਾਈ ਗੁਰਬਖ਼ਸ਼ ਬਾਰੇ ਮਹਾਨ ਕੋਸ਼ ਪੰਨਾ ੩੧੫ ਉਪਰ ਇਹ ਜਾਣਕਾਰੀ ਦਰਜ ਹੈ, 'ਮਹਾਦੇਵ ਉਦਾਸੀ ਸਾਧੂ ਦਾ ਚੇਲਾ ਮਹਾਤਮਾ ਗੁਰਬਖ਼ਸ਼ ਦਾਸ, ਜਿਸ ਨੂੰ ਦਸਮੇਸ਼ ਨੇ ਆਨੰਦਪੁਰ ਤਯਾਗਣ ਸਮੇਂ ਗੁਰੁ ਤੇਗ਼ ਬਹਾਦਰ ਜੀ ਦੇ ਦੇਹਰੇ ਤਥਾ ਗੁਰਅਸਥਾਨਾਂ ਦਾ ਸੇਵਾਦਾਰ ਥਾਪਿਆ'। ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਲਿਖਿਆ ਹੈ:

*"ਇੱਕ ਗੁਰਬਖ਼ਸ਼ ਸਾਧ ਢਿਗ ਖਰਿਯੋ।*
*ਤਿਸੈ ਵਿਲੋਕਤ ਵਾਕ ਉਚਰਿਯੋ।*
*ਬਸੋ ਇਹਾਂ ਤੁਮ ਸੇਵਾ ਕਰੋ।*
*ਕਰ ਸੇਵਾ ਨਿਜ ਜਨਮ ਸੁਧਰੋ।*

ਨੂੰ ਧੀਰਜ ਅਤੇ ਉਪਦੇਸ਼ ਦਿਤਾ ਸੀ ਉਸ ਥਾਂ ਤੇ. ਹੁਣ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਹੈ।[35]

## ਗੁਰਦੁਆਰਾ ਦਮਦਮਾ ਸਾਹਿਬ (ਆਨੰਦਪੁਰ)

ਸਸਕਾਰ ਹੋ ਜਾਣ ਉਪਰੰਤ ਗੁਰੂ ਤੇਗ਼ ਬਹਾਦਰ ਜੀ ਦੇ ਨਿਮਿਤ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਰਖਿਆ ਗਿਆ (ਗੁਰੂ ਕੀਆਂ ਸਾਖੀਆਂ, ਪੰਨਾ ੮੬)। ਜਿਸ ਥਾਂ ਤੇ ਪਾਠ ਰਖਿਆ ਗਿਆ ਉਥੇ ਹੁਣ ਅੱਠ ਪਹਿਲੂਆਂ ਅਤੇ ਚਿੱਟੇ ਗੁੰਬਦ ਵਾਲਾ ਛੋਟਾ ਜਿਹਾ ਗੁਰਦੁਆਰਾ ਹੈ, ਜਿਸ ਨੂੰ **ਦਮਦਮਾ ਸਾਹਿਬ** ਕਹਿੰਦੇ ਹਨ। ਇਸੇ ਅਸਥਾਨ ਤੇ ਗੁਰੂ ਤੇਗ਼ ਬਹਾਦਰ ਜੀ ਦਾ ਨਿਵਾਸ ਅਸਥਾਨ (ਘਰ) ਹੋਇਆ ਕਰਦਾ ਸੀ ਜਿਸ ਨੂੰ ਗੁਰੂ ਕੇ ਮਹਿਲ ਕਿਹਾ ਜਾਂਦਾ ਸੀ। ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦੀ ਸਮਾਪਤੀ ਉਪਰੰਤ ਭਾਈ ਚਉਪਤ ਰਾਇ (ਗੁਰੂ ਕੀਆਂ ਸਾਖੀਆਂ) ਨੇ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ (ਸ਼ਲੋਕ ਨਾਮੇਂ ਮਹਲੇ ਕੇ) ਦਾ ਪਾਠ ਕੀਤਾ। ਅਰਦਾਸ ਉਪਰੰਤ ਤ੍ਰਿਹਾਵਲ ਪ੍ਰਸ਼ਾਦਿ (ਦੇਗ਼) ਵਰਤਾਈ ਗਈ। ਮਾਤਾ ਨਾਨਕੀ (ਦਾਦੀ ਗੁਰੂ ਗੋਬਿੰਦ ਰਾਇ) ਨੇ ਦੀਵਾਨ ਦਰਗਾਹ ਮੱਲ ਨੂੰ ਦਸਤਾਰ ਬੰਦੀ ਦੀ ਰਸਮ ਅਦਾ ਕਰਨ ਲਈ ਕਿਹਾ। ਪਹਿਲੀ ਪਗੜੀ ਮਾਤਾ ਸੁਲੱਖਣੀ (ਮਾਤਾ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ) ਵਲੋਂ ਭੇਂਟ ਕੀਤੀ ਗਈ।[36] ਜਿਸ ਥੜ੍ਹੇ ਤੇ ਗੁਰੂ ਗੋਬਿੰਦ ਰਾਇ (ਸਿੰਘ) ਦੀ ਦਸਤਾਰ ਬੰਦੀ ਕੀਤੀ ਗਈ, ਉਹ ਥੜ੍ਹਾ ਅਜੇ ਵੀ ਕਾਇਮ ਹੈ। ਕਸ਼ਮੀਰੀ ਪੰਡਤ ਵੀ ਫ਼ਰਿਆਦ ਲੈ ਕੇ ਗੁਰੂ ਤੇਗ਼ ਬਹਾਦਰ ਜੀ ਨੂੰ ਇਸੇ ਅਸਥਾਨ ਤੇ (25 ਮਈ, 1675 ਈ. ਨੂੰ) ਆ ਕੇ ਮਿਲੇ ਸਨ। ਗੁਰਗੱਦੀ ਦੀ ਰਸਮ ਬਾਬਾ ਬੁੱਢਾ ਜੀ ਦੇ ਸਭ ਤੋਂ ਛੋਟੇ ਸਪੁੱਤਰ ਭਾਈ ਰਾਮ ਨੇ ਅਦਾ ਕੀਤੀ।[37]

## ਲੱਖੀ ਸ਼ਾਹ ਵਣਜਾਰੇ ਦਾ ਅਨੰਦਪੁਰ ਪਹੁੰਚਣਾ

ਕੁਝ ਦਿਨਾਂ ਮਗਰੋਂ ਲੱਖੀ ਸ਼ਾਹ ਵਣਜਾਰਾ (ਬੇਟਾ ਗੋਧੂ ਕਾ) ਆਪਣੇ ਪੁੱਤਰਾਂ ਨਗਾਹੀਆ, ਹੇਮਾ, ਹਾੜੀ ਅਤੇ ਦਿੱਲੀ ਦੀ ਸੰਗਤ ਦੇ ਕੁਝ ਮੁਖੀ ਸਿੱਖਾਂ ਨੂੰ ਨਾਲ ਲੈ ਕੇ ਗੁਰੂ ਤੇਗ ਬਹਾਦਰ ਜੀ ਦੀਆਂ ਅਸਥੀਆਂ ਸਮੇਤ ਆਨੰਦਪੁਰ ਸਾਹਿਬ ਪਹੁੰਚਿਆ।

---

35 ਗੁਰਮੁੱਖ ਸਿੰਘ, ਉਹੀ, ਪੰਨਾ ੧੫੧, ਐਸ. ਐਸ. ਜੌਹਰ, ਸਿੱਖ ਗੁਰੂਜ਼ ਐਂਡ ਦੇਅਰ ਸ਼ਰਾਂਈਨਜ਼, ਪੰਨਾ ੨੪੮ ਉਪਰ ਲਿਖਦਾ ਹੈ ਕਿ: (From Akal Bunga, Guru Gobind Singh consoled his mother, grandmother and thousands of devotees who had gathered there. The Young Guru told them to pray and not to mourn Guru Tegh Bahadur's death who had acted on God's will and had set a super example for posterity.)

36 ਵਿਸਥਾਰ ਲਈ ਵੇਖੋ, ਗੁਰੂ ਕੀਆਂ ਸਾਖੀਆਂ, ਪੰਨਾ ੮੬

37 ਐਸ. ਐਸ. ਜੌਹਰ ਲਿਖਦਾ ਹੈ ਕਿ, "After the martyrdom of Guru Tegh Bahadur, Guru Gobind Singh was formally installed on the gaddi on Baisakh 1, 1733 B.S.......The ceremony of Bestowing Guruship was perfomed by Bhai Ram, the youngest son of Baba Buddha. Guru Gobind Singh was proclaimed as the tenth guru at the site where gurdwara Damdama Sahib stands at Anandpur'. P. 247

ਉਸ ਨੇ ਗੁਰੂ ਗੋਬਿੰਦ (ਸਿੰਘ) ਜੀ ਨੂੰ ਉਹ ਸਾਰਾ ਬ੍ਰਿਤਾਂਤ ਸੁਣਾਇਆ ਜੋ ਕੁਝ ਦਿੱਲੀ ਵਿਚ ਵਾਪਰਿਆ ਸੀ ਅਤੇ ਇਹ ਵੀ ਦਸਿਆ ਕਿ ਚਾਂਦਨੀ ਚੌਕ ਤੋਂ ਧੜ ਚੁਕਣ ਵੇਲੇ ਉਸ ਦੇ ਨਾਲ ਉਸ ਦੇ ਆਪਣੇ ਪੁੱਤਰਾਂ ਤੋਂ ਇਲਾਵਾ ਭਾਈ ਕਾਹਨੇ ਦਾ ਬੇਟਾ (ਨਾਇਕ ਧੂਮਾਂ) ਵੀ ਸ਼ਾਮਲ ਸੀ।[38] ਜਿਸ ਥਾਂ ਤੇ (ਰਾਇਸੀਨਾ) ਗੁਰੂ ਤੇਗ ਬਹਾਦਰ ਜੀ ਦੇ ਧੜ ਦਾ ਸਸਕਾਰ ਕੀਤਾ ਗਿਆ ਉਥੇ ਹੁਣ ਗੁਰਦੁਆਰਾ ਰਕਾਬਗੰਜ (ਦਿੱਲੀ) ਸੁਭਾਇਮਾਨ ਹੈ। ਗੁਰਦੁਆਰਾ ਸਾਹਿਬ ਦੀ ਪੂਰੀ ਇਮਾਰਤ ਚਿੱਟੇ ਸੰਗਮਰਮਰ ਦੀ ਬਣੀ ਹੋਈ ਹੈ। ਉਚੇ ਥੜੇ ਦੇ ਚਵ੍ਹਾਂ ਪਾਸਿਆਂ (ਕੋਨਿਆਂ) ਉਪਰ ਚਿਟੀਆਂ ਛਤਰੀਆਂ (ਗੁੰਬਦ) ਹਨ। ਸਸਕਾਰ ਵਾਲੀ ਥਾਂ ਤੇ ਸੰਗਮਰਮਰ ਦੀ ਬਹੁਤ ਖ਼ੂਬਸੂਰਤ ਪਾਲਕੀ ਹੈ ਜਿਸ ਵਿਚ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਹੈ।[39] ਜਿਥੇ ਗੁਰੂ ਤੇਗ਼ ਬਹਾਦਰ ਜੀ ਨੂੰ ਸ਼ਹੀਦ ਕੀਤਾ ਗਿਆ ਸੀ ਉਥੇ ਗੁਰਦੁਆਰਾ ਸੀਸ ਗੰਜ (ਚਾਂਦਨੀ ਚੌਕ) ਦਿੱਲੀ ਸ਼ਸ਼ੋਭਿਤ ਹੈ।[40]

ਆਨੰਦਪੁਰ ਸਾਹਿਬ ਵਿਖੇ ਗੁਰੂ ਤੇਗ਼ ਬਹਾਦਰ ਜੀ ਦੀਆਂ ਅਸਥੀਆਂ ਪਹੁੰਚਣ ਤੇ ਸੰਗਤਾਂ ਇਕ ਵਾਰ ਫਿਰ ਵੈਰਾਗ ਵਿਚ ਆ ਗਈਆਂ। ਗੁਰੂ (ਗੋਬਿੰਦ ਸਿੰਘ) ਜੀ ਨੇ ਸਭ ਨੂੰ ਧੀਰਜ ਦਿਤਾ। ਸ਼ਬਦ ਕੀਰਤਨ ਕਰਦਿਆਂ ਅਤੇ ਧੰਨ ਗੁਰੂ ਤੇਗ਼ ਬਹਾਦਰ, ਧੰਨ ਗੁਰੂ ਤੇਗ਼ ਬਹਾਦਰ ਜੀ ਦਾ ਉਚਾਰਨ ਕਰਦਿਆਂ ਪਵਿੱਤਰ ਅਸਥੀਆਂ ਨੂੰ ਦਰਿਆ ਸਤਲੁਜ ਵਿਚ ਪ੍ਰਵਾਹ ਦਿਤਾ ਗਿਆ।

---

38 ਗੁਰੂ ਕੀਆਂ ਸਾਖੀਆਂ, ਪੰਨਾ ੨੬ ਅਤੇ ੯੬, 'ਭੱਟ ਵਹੀ ਜਾਦਬੰਸੀਆ ਖਾਤਾ ਬੜ੍ਹਤੀਆਂ ਕਨਾਵਤੋਂ ਕਾ' ਦੇ ਹਵਾਲੇ ਨਾਲ ਡਾ: ਫ਼ੌਜਾ ਸਿੰਘ, ਡਾ: ਤਾਰਨ ਲਿਖਦੇ ਹਨ 'ਲਖੀਆ ਬੇਟਾ ਗੋਧੂ ਕਾ, ਨਗਾਹੀਆ, ਹੇਮਾ, ਹਾੜੀ, ਬੇਟੇ ਲਖੀਏ ਕੇ ਬੜ੍ਹਤੀਆ ਕਨੌਤ, ਨੈਕ ਧੂੰਮਾ ਬੇਟਾ ਕਾਹਨੇ ਕਾ ਬਿਜਲੌਤ, ਗੁਰੂ ਤੇਗ਼ ਬਹਾਦਰ ਜੀ ਮਹਲਾ ਨਾਮੇ ਕੀ ਲੋਥ ਉਠਾਇ ਲੈ ਸਾਲ ਸਤਰ੍ਹੇ ਸੇ ਬਤੀਸ ਮੰਘਸਰ ਸੁਦੀ ਛੱਤ ਸ਼ੁਕਰਵਾਰ ਕੋ ਦਾਗ਼ ਦੀਜਾ ਆਧ ਘੜੀ ਰਾਤ ਰਹੀ'। ਲਖੀ ਸ਼ਾਹ ਦਿੱਲੀ ਦਾ ਇਕ ਪ੍ਰਸਿੱਧ ਠੇਕੇਦਾਰ ਸੀ ਅਤੇ ਭਾਈ ਮਨੀ ਸਿੰਘ ਦਾ ਸੌਹਰਾ ਸੀ।

39 ਵਿਸਥਾਰ ਲਈ ਵੇਖੋ ਡਾ: ਤ੍ਰਿਲੋਚਨ ਸਿੰਘ, ਹਿਸਟੋਰੀਕਲ ਸਿੱਖ ਸ਼ਰਾਂਈਨਜ਼ ਇਨ ਦੇਹਲੀ, ਪੰਨਾ ੩੯-੪੦, ਜੌਹਰ, ਉਹੀ, ਪੰਨਾ ੨੩੨-੨੩੪, ਰਣਧੀਰ ਸਿੰਘ ਉਹੀ, ਪੰਨਾ ੫੬-੫੮, ਮੇਹਰ ਸਿੰਘ, ਸਿੱਖ ਸ਼ਰਾਂਈਨਜ਼ ਇਨ ਇੰਡੀਆ, ਪੰਨਾ ੨੨, ਗੁਰਮੁਖ ਸਿੰਘ, ਹਿਸਟੋਰੀਕਲ ਸਿੱਖ ਸ਼ਰਾਂਈਨਜ਼, ਪੰਨਾ ੨੮੦ ਅਤੇ ਫੌਜਾ ਸਿੰਘ, ਗੁਰੂ ਤੇਗ਼ ਬਹਾਦਰ ਯਾਤਰਾ ਅਸਥਾਨ, ਪਰੰਪਰਾਵਾਂ ਤੇ ਯਾਦ ਚਿੰਨ, ਪੰਨਾ ੨੧੪-੨੧੭

40 ਗੁਰਦੁਆਰਾ ਸੀਸ ਗੰਜ ਸਾਹਿਬ ਵਾਸਤੇ ਵੇਖੋ ਉਹੀ ਪੁਸਤਕਾਂ (ਫੁਟ ਨੋਟ ੩੯)

# ਗੁਰੂ ਤੇਗ਼ ਬਹਾਦਰ ਜੀ ਦੇ ਨਾਲ ਸ਼ਹੀਦ ਹੋਣ ਵਾਲੇ ਸਿੱਖ

ਜਦੋਂ ਗੁਰੂ ਤੇਗ਼ ਬਹਾਦਰ ਜੀ ਨੂੰ ਗ੍ਰਿਫ਼ਤਾਰ ਕਰਕੇ ਦਿੱਲੀ ਲਿਆਂਦਾ ਗਿਆ ਤਾਂ ਉਨ੍ਹਾਂ ਦੇ ਨਾਲ ਪੰਜ ਮੁਖੀ ਸਿੱਖ ਵੀ ਸਨ: ਭਾਈ ਊਦਾ, ਭਾਈ ਗੁਰਦਿੱਤਾ, ਭਾਈ ਮਤੀਦਾਸ, ਭਾਈ ਸਤੀ ਦਾਸ ਅਤੇ ਭਾਈ ਦਿਆਲਾ ਜੀ। ਗੁਰੂ ਜੀ ਨੇ ਪਹਿਲਾਂ ਹੀ ਭਾਈ ਊਦਾ ਅਤੇ ਭਾਈ ਗੁਰਦਿੱਤਾ ਜੀ ਨੂੰ ਕਹਿ ਦਿਤਾ ਸੀ ਕਿ ਉਹ ਦਿੱਲੀ ਵਿਚ ਹੀ ਰਹਿਣ। ਜੇ ਮੁਗ਼ਲ ਹਕੂਮਤ ਦੀ ਅਨਿਆਕਾਰੀ ਅਤੇ ਤੁਅਸਬੀ ਨੀਤੀ ਕਾਰਨ ਦਿੱਲੀ ਵਿਚ ਕੋਈ ਭਾਣਾ ਵਰਤ ਜਾਵੇ ਤਾਂ ਇਸ ਗੱਲ ਦੀ ਸੂਚਨਾ ਆਨੰਦਪੁਰ ਪਹੁੰਚਾ ਦੇਣ। ਜਿਨ੍ਹਾਂ ਤਿੰਨ ਸਿੱਖਾਂ ਨੂੰ ਗੁਰੂ ਜੀ ਦੇ ਨਾਲ ਬੰਦੀ ਖਾਨੇ ਵਿਚ ਕੈਦ ਰਖਿਆ ਗਿਆ ਉਨ੍ਹਾਂ ਵਿਚੋਂ ਦੋ ਸਕੇ ਭਰਾ ਸਨ: ਭਾਈ ਮਤੀ ਦਾਸ ਅਤੇ ਭਾਈ ਸਤੀ ਦਾਸ ਜੀ ਅਤੇ ਤੀਸਰੇ ਭਾਈ ਦਿਆਲਾ ਜੀ ਅਠ੍ਹਾਰਵੀਂ ਸਦੀ ਦੇ ਮਹਾਨ ਵਿਦਵਾਨ ਅਤੇ ਸ਼ਹੀਦ ਭਾਈ ਮਨੀ ਸਿੰਘ ਜੀ ਦੇ ਸਕੇ ਭਰਾ ਸਨ।

## ਭਾਈ ਮਤੀਦਾਸ ਅਤੇ ਭਾਈ ਸਤੀ ਦਾਸ ਜੀ

ਇਹ ਦੋਵੇਂ ਭਰਾ ਭਾਈ ਪਿਰਾਗਾ ਜੀ ਦੇ ਖਾਨਦਾਨ ਵਿਚੋਂ ਸਨ। ਭਾਈ ਪਿਰਾਗਾ ਜੀ ਪੰਜਵੇਂ ਅਤੇ ਛੇਵੇਂ ਗੁਰੂ ਦੇ ਸਮੇਂ ਦੇ ਮੁਖੀ ਸਿੱਖਾਂ ਵਿਚੋਂ ਸਨ। ਇਨ੍ਹਾਂ ਦਾ ਜ਼ਿਕਰ ਭਾਈ ਗੁਰਦਾਸ ਜੀ ਨੇ ਯਾਰ੍ਹਵੀਂ ਵਾਰ ਦੀ ਅਠਾਈਵੀਂ ਪਉੜੀ ਵਿਚ ਕੀਤਾ ਹੈ।[1] ਭਾਈ ਪਿਰਾਗਾ ਦੇ ਵਡੇਰੇ ਜੇਹਲਮ (ਹੁਣ ਪਾਕਿਸਤਾਨ) ਦੇ ਰਹਿਣ ਵਾਲੇ ਸਨ।[2] ਗੁਰੂ ਨਾਨਕ ਦੇਵ ਜੀ ਦੀਆਂ ਸਿਖਿਆਵਾਂ ਤੋਂ ਪ੍ਰੇਰਿਤ ਹੋ ਕੇ ਇਸ ਪ੍ਰਵਾਰ ਨੇ ਸਿੱਖੀ ਧਾਰਨ ਕੀਤੀ ਸੀ ਤੇ ਫਿਰ ਨਿਰੰਤਰ ਗੁਰੂ ਦਰਬਾਰ ਵਿਚ ਹਾਜਰ ਰਹਿ ਕੇ ਸਿੱਖੀ ਦੀ ਸੇਵਾ ਵਿਚ ਜੁੱਟ ਗਏ ਸਨ। ਇਹ ਲੋਕ ਛਿੱਬਰ ਗੋਤ ਦੇ ਬ੍ਰਾਹਮਣ ਸਨ। ਸਭ ਤੋਂ ਪਹਿਲਾਂ ਸਿੱਖੀ ਧਾਰਨ ਕਰਨ ਵਾਲਾ ਇਨ੍ਹਾਂ ਦਾ ਵਡੇਰਾ ਗੌਤਮ ਸੀ। ਇਸੇ ਗੌਤਮ ਦਾ ਪੁੱਤਰ ਭਾਈ ਪਿਰਾਗਾ ਸੀ ਜੋ ਗੁਰੂ ਹਰਿਗੋਬਿੰਦ ਜੀ ਦੇ ਸਮੇਂ ਦਾ ਸੂਰਬੀਰ ਸਿੱਖ ਸੀ ਅਤੇ ਜਿਸ ਨੇ ਮੁਗਲਾਂ ਨਾਲ ਲੜੀਆਂ ਗਈਆਂ ਲੜਾਈਆਂ ਵਿਚ ਬੜੀ ਬਹਾਦਰੀ ਨਾਲ ਹਿੱਸਾ ਲਿਆ ਸੀ। ਭਾਈ ਪਿਰਾਗੇ ਦਾ ਪੁੱਤਰ ਦੁਆਰਕਾ ਦਾਸ ਸੀ ਜੋ ਗੁਰੂ ਹਰਿ ਰਾਇ ਜੀ ਦਾ ਅਨਿਨ ਸਿੱਖ ਸੀਂ। ਦੁਆਰਕਾ ਦਾਸ ਦੇ ਦੋ ਪੁੱਤਰ ਭਾਈ ਦਰਗਾਹ ਮੱਲ ਅਤੇ ਭਾਈ ਹੀਰਾ ਮੱਲ ਸਨ। ਭਾਈ ਦਰਗਾਹ, ਗੁਰੂ ਹਰਿ ਰਾਏ ਅਤੇ ਗੁਰੂ ਹਰਿਕ੍ਰਿਸ਼ਨ ਜੀ ਦੇ ਸਮੇਂ ਦੀਵਾਨ ਰਿਹਾ ਸੀ। ਜਦੋਂ ਗੁਰੂ ਹਰਿ ਕ੍ਰਿਸ਼ਨ ਜੀ ਦਿੱਲੀ ਵਿਖੇ ਜੋਤੀ ਜੋਤਿ ਸਮਾਏ ਤਾਂ ਭਾਈ ਦਰਗਾਹ ਮੱਲ (ਦੀਵਾਨ) ਹੀ ਗੁਰੂ ਤੇਗ਼ ਬਹਾਦਰ ਜੀ ਲਈ ਗੁਰਿਆਈ ਦਾ ਤਿਲਕ ਲੈ ਕੇ ਬਕਾਲੇ ਪੁੱਜਾ ਸੀ। ਭਾਈ ਮਤੀ ਦਾਸ ਅਤੇ ਭਾਈ ਸਤੀ ਦਾਸ ਇਸੇ

---

1. ਜੈਤਾ ਨੰਦਾ ਜਾਣੀਐ ਪੁਰਖ ਪਿਰਾਗਾ ਸਬਦਿ ਅਧਾਰਾ।।
2. ਸਤਿਬੀਰ ਸਿੰਘ, ਇਤਿ ਜਿਨਿ ਕਰੀ, ਪੰਨਾ ੧੭੫

ਭਾਈ ਦਰਗਾਹ ਮੱਲ ਦੇ ਭਤੀਜੇ ਸਨ (ਸਪੁੱਤਰ ਭਾਈ ਹੀਰਾ ਮੱਲ) ਜਿਨ੍ਹਾਂ ਦਾ ਨਾਮ ਭੱਟ ਵਹੀਆਂ ਵਿਚ ਹੀਰਾ ਨੰਦ ਲਿਖਿਆ ਹੈ। ਵਡੇਰੀ ਉਮਰ ਦੇ ਹੋ ਜਾਣ ਕਾਰਣ ਭਾਈ ਦਰਗਾਹ ਮੱਲ ਨੇ ਦੀਵਾਨੀ ਦੀ ਸੇਵਾ ਲਈ ਭਾਈ ਮਤੀ ਦਾਸ ਅਤੇ ਭਾਈ ਸਤੀ ਦਾਸ ਨੂੰ ਗੁਰੂ ਤੇਗ਼ ਬਹਾਦਰ ਜੀ ਦੀ ਸੇਵਾ ਵਿਚ ਹਾਜ਼ਰ ਕੀਤਾ।[3] ਮਹਿਮਾ ਪ੍ਰਕਾਸ਼ ਵਾਲਾ ਲਿਖਦਾ ਹੈ।

*ਮਤੀਦਾਸ ਗੁਰ ਕੇ ਦੀਵਾਨ*
*ਸਿੱਖੀ ਮੋ ਪੂਰਨ ਪ੍ਰਮਾਣ।।*[4]

ਭਾਈ ਸਤੀ ਦਾਸ ਨੂੰ ਗੁਰੂ ਘਰ ਦੇ ਲਿਖਾਰੀ ਵਜੋਂ ਸੇਵਾ ਸੌਂਪੀ ਗਈ। ਗੁਰੂ ਜੀ ਜੋ ਬਚਨ ਉਚਾਰਦੇ, ਭਾਈ ਸਤੀ ਦਾਸ ਉਨ੍ਹਾਂ ਨੂੰ ਫ਼ਾਰਸੀ ਅੱਖਰਾਂ ਵਿਚ ਉਤਾਰ ਲੈਂਦੇ ਤੇ ਫਿਰ ਉਨ੍ਹਾਂ ਨੂੰ ਪੰਜਾਬੀ ਅੱਖਰਾਂ ਵਿਚ ਲਿਖਕੇ ਪੋਥੀਆਂ ਵਿਚ ਦਰਜ ਕਰ ਲਿਆ ਜਾਂਦਾ। ਭਾਈ ਕੇਸਰ ਸਿੰਘ ਛਿਬਰ, 'ਬੰਸਾਵਲੀ ਨਾਮੇ' ਵਿਚ ਲਿਖਦਾ ਹੈ ਕਿ:

*ਬਾਣੀ ਜੋ ਸਾਹਿਬ ਕਰਨ ਉਚਾਰੁ,*
*ਸੋ ਸਤੀਦਾਸ ਨਿੱਤ ਕਰੇ*
*ਫ਼ਾਰਸੀ ਅੱਖਰਾਂ ਵਿਚ ਉਤਰੁ।।*[5]

ਗੁਰੂ ਤੇਗ਼ ਬਹਾਦਰ ਜੀ ਨੂੰ ਗ੍ਰਿਫ਼ਤਾਰ ਕਰਨ ਮਗਰੋਂ ਉਨ੍ਹਾਂ ਨੂੰ ਦਿੱਲੀ ਵਿਚ ਇਕ ਸੁੰਞੀ ਹਵੇਲੀ ਵਿਚ ਰਖਿਆ ਗਿਆ। ਇਹ ਹਵੇਲੀ ਇਤਨੀ ਪੁਰਾਣੀ, ਡਰਾਉਣੀ ਅਤੇ ਢੱਠੀ ਹੋਈ ਸੀ ਕਿ ਲੋਕ ਉਥੇ ਜਾਣ ਤੋਂ ਵੀ ਡਰਦੇ ਸਨ। ਕਈ ਦਿਨਾਂ ਤਕ ਗੁਰੂ ਜੀ ਨੂੰ ਇਥੇ ਤਸੀਹੇ ਦਿਤੇ ਜਾਂਦੇ ਰਹੇ ਤੇ ਫਿਰ ਪਿੰਜਰੇ ਵਿਚ ਪਾ ਕੇ ਚਾਂਦਨੀ ਚੌਂਕ ਵਾਲੀ ਕੋਤਵਾਲੀ ਭੇਜ ਦਿਤਾ ਗਿਆ।[6] ਗੁਰੂ ਜੀ ਨੂੰ ਦਿਤੇ ਜਾਂਦੇ ਤਸੀਹੇ ਵੇਖ ਕੇ ਭਾਈ ਮਤੀ ਦਾਸ ਜੀ ਨੇ ਗੁਰੂ ਜੀ ਤੋਂ ਦਿੱਲੀ ਦੀ ਇੱਟ ਨਾਲ ਇੱਟ ਖੜਕਾ ਦੇਣ ਦੀ ਆਗਿਆ ਮੰਗੀ। ਗੁਰੂ ਜੀ ਨੇ ਉਸਨੂੰ ਸ਼ਾਂਤ ਰਹਿ ਕੇ ਭਾਣਾ ਮਨਣ ਦਾ ਉਪਦੇਸ਼ ਦਿਤਾ। ਭਾਈ ਮਤੀ ਦਾਸ ਨੂੰ ਰੋਹ ਵਿਚ ਆਇਆ ਵੇਖ ਕੇ ਦਿੱਲੀ ਦੇ ਕੋਤਵਾਲ ਨੇ ਭਾਈ ਸਾਹਿਬ ਨੂੰ ਦੋ ਤਖਤਿਆਂ ਵਿਚ ਬੰਨ੍ਹ ਕੇ ਆਰੇ ਨਾਲ ਸ਼ਹੀਦ ਕਰ ਦੇਣ ਦਾ ਹੁਕਮ ਦਿਤਾ।

*ਦੋ ਤਖ਼ਤੇ ਮੋ ਦੀਆ ਬੰਧਾਇ।।*
*ਜਲਾਦਨ ਕੋ ਹੁਕਮ ਕਰਵਾਇਆ।*
*ਆਰੇ ਸੋ ਤਿਸੁ ਤਨ ਚੀਰਾਇਆ।* *(ਮਹਿਮਾ ਪ੍ਰਕਾਸ਼, ਪੰਨਾ ੬੭੯)*

ਸਾਰੇ ਇਤਿਹਾਸਕ ਸਰੋਤ ਇਸ ਗੱਲ ਵਿਚ ਇਕ ਮਤ ਹਨ ਕਿ ਜਦੋਂ ਭਾਈ ਮਤੀ ਦਾਸ ਜੀ ਨੂੰ ਸ਼ਹੀਦ ਕੀਤਾ ਗਿਆ ਤਾਂ ਉਹ ਜਪੁਜੀ ਸਾਹਿਬ ਦਾ ਪਾਠ ਕਰ ਰਹੇ ਸਨ ਅਤੇ ਉਨ੍ਹਾਂ ਦਾ ਮੁੱਖ ਗੁਰੂ ਤੇਗ਼ ਬਹਾਦਰ ਜੀ ਦੇ ਪਿੰਜਰੇ ਵਲ ਸੀ। ਭਾਈ ਮਤੀ ਦਾਸ ਜੀ ਦੀ ਮਾਨਸਕ ਅਵਸਥਾ ਦਾ ਅਨੁਮਾਨ ਇਨ੍ਹਾਂ ਸਤਰਾਂ ਤੋਂ ਲਗਾਇਆ

---

3. ਤਾਰਨ ਸਿੰਘ (ਸੰਪਾਦਕ), ਗੁਰੂ ਤੇਗ਼ ਬਹਾਦਰ : ਜੀਵਨ, ਸੰਦੇਸ਼ ਤੇ ਸ਼ਹਾਦਤ, ਪੰਨਾ ੧੯੪
4. ਸਰੂਪ ਦਾਸ ਭੱਲਾ, ਮਹਿਮਾ ਪ੍ਰਕਾਸ਼, ਭਾਗ ਦੂਜਾ, ਪੰਨਾ ੬੭੭
5. ਵੇਖੋ ਕੇਸਰ ਸਿੰਘ ਛਿੱਬਰ, ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਕਾ, ਚਰਣ ਨੌਵਾਂ, ਬ੍ਰਿਤਾਂਤ ਗੁਰੂ ਤੇਗ਼ ਬਹਾਦਰ ਜੀ, ਪੰਨਾ ੯੦ ਅਤੇ ਤਾਰਨ ਸਿੰਘ, ਉਹੀ, ਪੰਨਾ ੨੧੨
6. ਸਤਿਬੀਰ ਸਿੰਘ, ਉਹੀ, ਪੰਨਾ ੧੭੩

ਜਾ ਸਕਦਾ ਹੈ:

*ਹਮ ਕੋ ਨਹੀਂ ਪਰਵਾਹ ਸਤਿਗੁਰ ਬਚਨ ਅਧੀਨ,*
*ਪੁਨ ਦੁਇ ਤਨ ਸੌਂ ਜਪੁ ਪਾਠ ਕਰ ਮੋਖ ਪਿਆਨਾ ਕੀਨ।।*

*(ਮਹਿਮਾ ਪ੍ਰਕਾਸ਼, ਪੰਨਾ ੬੮੦)*

ਇਸੇ ਗੱਲ ਦੀ ਪੁਸ਼ਟੀ ਮਹਾਂ ਕਵੀ ਸੰਤੋਖ ਸਿੰਘ ਵੀ ਕਰਦੇ ਹਨ:

*ਅਰਧੋ ਅਰਧ ਚਿਰਾਇ ਸੁ ਡਾਰਾ,*
*ਪਰਯੋ ਪ੍ਰਿਥੀ ਪਰ ਹ੍ਵੈ ਦੋ ਫਾਰਾ।*
*ਦੋਨਹੁ ਤਨ ਤੇ ਜਪੁਜੀ ਪਢੈ,*
*ਹੇਰਤ ਸਭ ਕੇ ਅਚਰਜ ਬਢੈ।*

*(ਅੰਸੂ ੫੪, ਰਾਸ ਬਾਰ੍ਹਵੀ)*

ਭਾਈ ਮਤੀ ਦਾਸ ਜੀ ਨੂੰ ਮੱਘਰ ਸੁਦੀ ਪੰਚਮੀ ੧੭੩੨ ਬਿਕ੍ਰਮੀ ਨੂੰ ਉਸ ਥਾਂ ਤੇ ਸ਼ਹੀਦ ਕੀਤਾ ਗਿਆ ਜਿਸ ਦਾ ਨਾਮ ਹੁਣ ਭਾਈ ਮਤੀ ਦਾਸ ਚੌਂਕ ਹੈ। ਇਹ ਸਥਾਨ ਗੁਰਦੁਆਰਾ ਸੀਸਗੰਜ ਸਾਹਿਬ ਦੀ ਅੰਡਰਗਰਾਊਂਡ ਪਾਰਕਿੰਗ ਦੇ ਬਿਲਕੁਲ ਸਾਹਮਣੇ ਹੈ।

ਭਾਈ ਮਤੀ ਦਾਸ ਦੇ ਤਿੰਨ ਪੁੱਤਰ ਸਨ– ਸਾਹਿਬ ਸਿੰਘ, ਮੁਕੰਦ ਸਿੰਘ ਅਤੇ ਚਰਨ ਸਿੰਘ। ਇਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਹੱਥੋਂ ਖੰਡੇ ਦੀ ਪਾਹੁਲ ਲਈ ਸੀ। ਭਾਈ ਸਾਹਿਬ ਸਿੰਘ, ਗੁਰੂ ਗੋਬਿੰਦ ਸਿੰਘ ਜੀ ਦਾ ਘਰਬਾਰੀ ਦੀਵਾਨ ਸੀ। ਉਹ ੭ ਕੱਤਕ ੧੭੫੭ ਬਿਕਰਮੀ ਨੂੰ ਨਿਰਮੋਹ ਗੜ੍ਹ ਦੀ ਜੰਗ ਵਿਚ ਸ਼ਹੀਦ ਹੋਇਆ ਸੀ। ਉਸਦਾ ਭਰਾ ਮੁਕੰਦ ਸਿੰਘ ਚਮਕੌਰ ਦੀ ਗੜ੍ਹੀ ਵਿਚ ਸ਼ਹੀਦ ਹੋਣ ਵਾਲੇ ਚਾਲ੍ਹੀ ਸਿੱਖਾਂ ਵਿਚੋਂ ਸੀ ਜੋ ਦਸ ਲੱਖ ਮੁਗ਼ਲ ਫ਼ੌਜਾਂ ਦਾ ਟਾਕਰਾ ਕਰਦੇ, ਬੜੀ ਬੀਰਤਾ ਨਾਲ ਰਣ ਤੱਤੇ ਵਿਚ ਜੂਝਦੇ, ਸ਼ਹੀਦ ਹੋਏ ਸਨ।[7]

## ਭਾਈ ਸਤੀ ਦਾਸ

ਭਾਈ ਸਤੀ ਦਾਸ, ਭਾਈ ਮਤੀਦਾਸ ਦੇ ਛੋਟੇ ਵੀਰ ਅਤੇ ਭਾਈ ਹੀਰਾਮੱਲ (ਹੀਰਾ ਨੰਦ) ਦੇ ਸਪੁੱਤਰ ਸਨ। ਭਾਈ ਸਤੀ ਦਾਸ ਫ਼ਾਰਸੀ ਦੇ ਚੰਗੇ ਵਿਦਵਾਨ ਸੀ। ਗੁਰੂ ਘਰ ਵਿਚ ਲਿਖਾ-ਪੜ੍ਹੀ ਦਾ ਸਾਰਾ ਕੰਮ ਭਾਈ ਸਤੀ ਦਾਸ ਸੰਭਾਲਿਆ ਕਰਦੇ ਸਨ। ਗੁਰੂ ਤੇਗ਼ ਬਹਾਦਰ ਜੀ ਦੁਆਰਾ ਉਚਾਰੀ ਗਈ ਬਾਣੀ ਅਤੇ ਬਚਨਾਂ ਨੂੰ ਆਪ ਫ਼ਾਰਸੀ ਅੱਖ਼ਰਾਂ ਵਿਚ ਲਿਖ ਕੇ ਸੰਭਾਲ ਲਿਆ ਕਰਦੇ ਸਨ।

ਬੰਸਾਵਲੀ ਨਾਮੇ ਦਾ ਕਰਤਾ ਸ੍ਰ. ਕੇਸਰ ਸਿੰਘ ਛਿੱਬਰ ਤਾਂ ਇਹ ਵੀ ਲਿਖਦਾ ਹੈ ਕਿ ਬੰਦੀ ਖਾਨੇ ਵਿਚ ਰਹਿੰਦਿਆਂ ਗੁਰੂ ਤੇਗ਼ ਬਹਾਦਰ ਜੀ ਦੁਆਰਾ ਉਚਾਰੀ ਗਈ ਬਾਣੀ ਵੀ ਭਾਈ ਸਤੀ ਦਾਸ ਪਾਸ ਸੀ। ਪਰ ਸ਼ਹੀਦੀ ਤੋਂ ਪਹਿਲਾਂ ਉਹ ਸਾਰੀ ਬਾਣੀ ਤੁਰਕਾਂ ਨੇ ਖੋਹ ਕੇ ਨਸ਼ਟ ਕਰ ਦਿਤੀ।

*ਬਾਣੀ ਬਹੁਤ ਆਹੀ ਸਤੀ ਦਾਸ ਪੁਰਸ ਲਿਖੀ ਹੋਈ।*

---

7. ਤਾਰਨ ਸਿੰਘ, ਉਹੀ, ਪੰਨਾ ੧੯੪

*ਤੁਰਕਾਂ ਨੇ ਖੋਹਿ ਲੀਤੀ ਸੋਈ।।੯੭।।*

*(ਬੰਸਾਵਲੀਨਾਮਾਂ, ਬ੍ਰਿਤਾਂਤ ਗੁਰੂ ਤੇਗ਼ ਬਹਾਦਰ, ਪੰਨਾ ੯੧)*

ਆਮ ਇਤਿਹਾਸਕਾਰ ਦਿੱਲੀ ਵਿਖੇ ਕੇਵਲ ਭਾਈ ਮਤੀ ਦਾਸ ਅਤੇ ਭਾਈ ਦਿਆਲਾ ਜੀ ਦੀ ਹੀ ਸ਼ਹੀਦੀ ਦਾ ਜ਼ਿਕਰ ਕਰਦੇ ਹਨ ਪਰ ਭੱਟ ਵਹੀਆਂ ਵਿਚ ਸਾਫ਼ ਲਿਖਿਆ ਹੈ ਕਿ ਭਾਈ ਸਤੀ ਦਾਸ ਜੀ ਨੂੰ ਰੂੰ ਵਿਚ ਲਪੇਟ ਕੇ ਜੀਉਂਦਿਆਂ ਅੱਗ ਲਾ ਕੇ ਸ਼ਹੀਦ ਕਰ ਦਿੱਤਾ ਗਿਆ। ਭਾਈ ਸਤੀ ਦਾਸ ਜੀ ਨੂੰ ਵੀ ਉਨ੍ਹਾਂ ਦੇ ਭਰਾ ਮਤੀ ਦਾਸ ਵਾਂਗ ਮੱਘਰ ਸੁਦੀ ਪੰਚਮੀ ਦੇ ਦਿਨ ੧੭੩੨ ਬਿਕ੍ਰਮੀ ਨੂੰ ਸ਼ਹੀਦ ਕੀਤਾ ਗਿਆ ਸੀ।[8]

ਇਨ੍ਹਾਂ ਦੋਹਾਂ ਭਰਾਵਾਂ ਦੇ ਬੰਸ ਅਤੇ ਸ਼ਹੀਦੀ ਦੇ ਸੰਬੰਧ ਵਿਚ ਭੱਟ ਵਹੀ ਮੁਲਤਾਨੀ ਸਿੰਧੀ ਵਿਚ ਇਹ ਸਤਰ ਦਰਜ ਹੈ:

'ਰੈਲੋ ਮਤੀਦਾਸ, ਸਤੀਦਾਸ ਬੇਟੇ ਹੀਰਾਨੰਦ ਕੇ, ਪੋਤੇ ਲਖੀ ਦਾਸ ਕੇ, ਪੜਪੋਤੇ ਪਿਰਾਗਾ ਕੇ, ਬੰਸ ਗੋਤਮ ਕਾ, ਸਾਰਸੁਤੀ ਭਾਰਗਵਤ ਗੋਤਰੇ ਛਿੱਬਰ ਬ੍ਰਾਹਮਣ ਮਾਰੇ ਗਏ।'

## ਭਾਈ ਦਿਆਲਾ ਜੀ

ਗੁਰੂ ਤੇਗ਼ ਬਹਾਦਰ ਜੀ ਨਾਲ ਬੰਦੀ ਬਣਾ ਕੇ ਅਤੇ ਦਿੱਲੀ ਵਿਖੇ ਲਿਆ ਕੇ ਸ਼ਹੀਦ ਕੀਤੇ ਗਏ ਤਿੰਨ ਸਿੱਖਾਂ ਵਿਚੋਂ ਭਾਈ ਦਿਆਲਾ ਜੀ ਵੀ ਇਕ ਸਨ। ਗੁਰੂ ਤੇਗ਼ ਬਹਾਦਰ ਜੀ ਪਿਆਰ ਨਾਲ ਦਿਆਲਾ ਜੀ ਨੂੰ, 'ਭਾਈ ਜੀ' ਕਰਕੇ ਸੰਬੋਧਨ ਕਰਦੇ ਸਨ। ਭਾਈ ਦਿਆਲਾ ਜੀ ਦਾ ਗੁਰੂ ਘਰ ਵਿਚ ਇਤਨਾ ਸਤਿਕਾਰ ਸੀ ਕਿ ਗੁਰੂ ਜੀ ਆਪਣੇ ਇਕ ਹੁਕਮਨਾਮੇ ਵਿਚ ਇਥੋਂ ਤਕ ਲਿਖਦੇ ਹਨ ਕਿ ਭਾਈ ਦਿਆਲਾ ਜੀ ਦਾ ਆਖਿਆ, ਉਨ੍ਹਾਂ ਦਾ ਹੀ ਆਖਿਆ ਹੈ। ਆਪ ਲਿਖਦੇ ਹਨ, 'ਭਾਈ ਦਿਆਲ ਦਾਸ ਕਹੇ, ਸੰਗਤ ਗੁਰੂ ਕਾ ਹੁਕਮ ਕਰਿ ਮੰਨਣਾ।'[9] ਭਾਈ ਦਿਆਲਾ ਜੀ ਬੜੇ ਕਰਨੀ ਵਾਲੇ ਅਤੇ ਸਿਦਕੀ ਸਿੱਖ ਸਨ।

ਭੱਟ ਵਹੀ ਮੁਲਤਾਨੀ ਸਿੰਧੀ ਅਨੁਸਾਰ ਭਾਈ ਦਿਆਲਾ ਜੀ ਦੇ ਪਿਤਾ ਦਾ ਨਾਮ ਮਾਈ ਦਾਸ ਸੀ। ਇਨ੍ਹਾਂ ਦਾ ਜਨਮ ਪਿੰਡ ਅਲੀਪੁਰ (ਤਹਿਸੀਲ ਅਤੇ ਜ਼ਿਲ੍ਹਾ ਮੁੱਜ਼ਫਰ ਗੜ੍ਹ) ਵਿਖੇ ਮਧੁਰੀ ਬਾਈ ਜੀ ਦੀ ਕੁੱਖ ਤੋਂ ਹੋਇਆ ਸੀ। ਭਾਈ ਦਿਆਲਾ ਜੀ, ਭਾਈ ਮਨੀ ਸਿੰਘ ਸ਼ਹੀਦ ਦੇ ਵਡੇ ਭਰਾ ਸਨ। ਸਾਰੇ ਪੁਰਾਣੇ ਇਤਿਹਾਸਕ ਸਰੋਤ ਇਸ ਗੱਲ ਨਾਲ ਸਹਿਮਤ ਹਨ ਕਿ ਆਪ ਨੂੰ ਉਬਲਦੀ ਦੇਗ਼ ਵਿਚ ਬਿਠਾ ਕੇ ਸ਼ਹੀਦ ਕੀਤਾ ਗਿਆ ਸੀ। ਬੋਹਥ ਦੇ ਪੁੱਤਰ ਦੇਸੂ ਭੱਟ (੪ ਚੇਤ, ੧੭੫੦ ਬਿਕ੍ਰਮੀ) ਦਾ ਕਥਨ ਹੈ:

*ਧੰਨ ਧੰਨ ਮਾਤਾ ਮਧਰੀ ਬਾਈ,*
*ਤਉ ਜਾਇਆ ਮਨੀ ਰਾਮ ਪੂਤ ਸੁਪੁੱਤਾ।*
*ਸੁਪੂਤ ਬੇਟਾ ਤਉ ਗਾਉਂ ਦਯਾਲ ਦਾਸ,*
*ਜੀਤੇ ਜੀ ਦੇਗ਼ੇ ਉਬਲਿਤਾ।।*

ਇਸੇ ਤਰਾਂ ਦੇਸਾ ਸਿੰਘ ਦੇ ਪੁੱਤਰ ਭੀਮ ਸਿੰਘ ਭੱਟ ਨੇ ਲਿਖਿਆ ਹੈ:

---

8. ਉਹੀ
੯. ਸਤਿਬੀਰ ਸਿੰਘ, ਉਹੀ, ਪੰਨਾ ੧੨੭

*ਧੰਨ ਧੰਨ ਦਯਾਲ ਦਾਸ ਜੱਸ ਤਉ ਕਾ*
*ਰਿਧ ਚੁਗਤੇ ਦੇਗੇ ਭੀਤਰ ਧਰਿਆ।*
*ਧੰਨ ਧੰਨ ਮਨੀ ਸਿੰਘ ਜਸ ਤਉ ਕਾ,*
*ਬੰਦ ਬੰਦ ਕਟਿ ਪੋਸ਼ ਉਖਰਿਆ।* (ਭੱਟ ਵਹੀ, ਮੁਲਤਾਨੀ ਸਿੰਧੀ)[10]

ਪੰਥ ਪ੍ਰਕਾਸ਼ ਦੀ ਗੁਆਹੀ ਮੁਤਾਬਕ ਭਾਈ ਦਿਆਲਾ ਜੀ ਅੰਤਮ ਸੁਆਸਾਂ ਤਕ ਅਡੋਲ ਰਹਿ ਕੇ ਸ਼ਹੀਦ ਹੋ ਗਏ ਪਰ ਮੁਖੋਂ ਸੀਅ ਤਕ ਨਾ ਉਚਾਰੀ।

*ਆਗਨਿ ਦੇਗ ਕੇ ਨੀਚੇ ਜਗਨ ਕਰਾ ਦਈ*
*ਹੋ ਸਿੱਖ ਨੇ ਨੱਕ ਨ ਵਟਯੋ, ਹਾਇ ਨ ਸੀ ਭਈ।।*

ਭੱਟ ਵਹੀ ਮੁਲਤਾਨੀ ਸਿੰਧੀ ਅਨੁਸਾਰ, 'ਦਿਆਲ ਦਾਸ ਬੇਟਾ ਮਾਈ ਦਾਸ ਕਾ, ਪੋਤਾ ਬੱਲੂ ਕਾ, ਪੜਪੋਤਾ ਮੂਲੇ ਕਾ, ਗੁਰੂ ਗੇਲੋ ਮਗਹਰ ਸੁਦੀ ਪੰਚਮੀ ਸੰਬਤ ੧੭੩੨ ਕੋ ਦਿੱਲੀ ਚਾਂਦਨੀ ਚੌਕ ਕੇ ਮਲਹਾਨ, ਸ਼ਾਹੀ ਹੁਕਮ ਗੈਲ ਮਾਰਾ ਗਿਆ।[11]

ਭਾਈ ਦਿਆਲਾ ਦਾ ਪੁੱਤਰ ਭਾਈ ਕਲਿਆਨਾ ੨੯ ਭਾਦੋਂ ੧੭੫੭ ਬਿਕ੍ਰਮੀ ਨੂੰ ਤਾਰਾ ਗੜ੍ਹ (ਆਨੰਦਪੁਰ) ਪਾਸ ਪਹਾੜੀ ਰਾਜਿਆਂ ਨਾਲ ਲੜਦਾ ਸ਼ਹੀਦ ਹੋਇਆ ਸੀ ਤੇ ਦੂਜਾ ਪੁੱਤਰ ਮਥਰਾ ਸਿੰਘ ੭ ਕੱਤਕ ੧੭੫੭ ਬਿਕ੍ਰਮੀ ਨੂੰ ਨਿਰਮੋਹਗੜ੍ਹ ਦੀ ਲੜਾਈ ਵਿਚ ਜੂਝਦਾ ਹੋਇਆ ਸ਼ਹੀਦੀ ਪਾ ਗਿਆ।[12]

ਜਿਸ ਥਾਂ ਤੇ ਭਾਈ ਦਿਆਲਾ ਜੀ ਨੂੰ ਸ਼ਹੀਦ ਕੀਤਾ ਗਿਆ ਸੀ, ਕੁਝ ਸਾਲ ਪਹਿਲਾਂ ਤਕ ਉਥੇ ਮੈਜਸਟਿਕ ਸਿਨੇਮਾ ਹੋਇਆ ਕਰਦਾ ਸੀ, ਪਰ ਹੁਣ ਇਹ ਥਾਂ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਖ਼ਰੀਦ ਲਈ ਹੈ ਅਤੇ ਇਥੇ ਗੁਰੂ ਤੇਗ਼ ਬਹਾਦਰ ਜੀ ਦੇ ਤਿੰਨ ਸ਼ਹੀਦ ਸਾਥੀਆਂ (ਭਾਈ ਮਤੀ ਦਾਸ, ਭਾਈ ਸਤੀ ਦਾਸ ਅਤੇ ਭਾਈ ਦਿਆਲਾ ਜੀ) ਦੀ ਕੋਈ ਖ਼ੂਬਸੂਰਤ ਯਾਦਗਾਰ ਕਾਇਮ ਕਰਨ ਦੀ ਯੋਜਨਾ ਹੈ।

## ਸ਼ਹੀਦ ਸਿੱਖਾਂ ਦਾ ਸਸਕਾਰ

ਇਨ੍ਹਾਂ ਤਿੰਨੋਂ ਧਰਮੀ ਸਿੱਖਾਂ ਨੂੰ ਗੁਰੂ ਤੇਗ਼ ਬਹਾਦਰ ਜੀ ਦੀਆਂ ਨਜ਼ਰਾਂ ਦੇ ਸਾਮ੍ਹਣੇ ਸ਼ਹੀਦ ਕੀਤਾ ਗਿਆ ਸੀ ਤਾਂ ਜੋ ਗੁਰੂ ਤੇਗ਼ ਬਹਾਦਰ ਜੀ ਇਨ੍ਹਾਂ ਉਪਰ ਹੁੰਦੇ ਜ਼ੁਲਮ ਵੇਖ ਕੇ ਡਰ ਜਾਣ ਤੇ ਉਹ ਆਪਣਾ ਹੱਠ ਤਿਆਗ ਕੇ ਇਸਲਾਮ ਦੇ ਦਾਇਰੇ ਵਿਚ ਆ ਜਾਣ। ਪਰ ਗੁਰੂ ਜੀ ਅੰਤਮ ਸਮੇਂ ਤਕ ਸ਼ਾਂਤ ਅਤੇ ਅਡੋਲ ਰਹੇ ਅਤੇ ੧੧ ਨਵੰਬਰ ਸੰਨ ੧੬੭੫ ਈਸਵੀਂ ਨੂੰ ਸਰੀਰ ਰੂਪੀ ਠੀਕਰਾ ਦਿੱਲੀ ਪਤਿ ਦੇ ਸਿਰ ਭੰਨ੍ਹ ਕੇ ਸ਼ਹੀਦ ਹੋ ਗਏ।

ਸ਼ਹੀਦ ਹੋਏ ਸਿੱਖਾਂ ਦੇ ਮ੍ਰਿਤਕ ਸਰੀਰ ੨ ਦਿਨ ਤਕ ਉਥੇ ਹੀ ਪਏ ਰਹੇ ਜਿੱਥੇ ਉਨ੍ਹਾਂ ਨੂੰ ਸ਼ਹੀਦ ਕੀਤਾ ਗਿਆ ਸੀ। ਫ਼ਿਰ ਦਿੱਲੀ ਦੇ ਕੋਤਵਾਲ ਨੇ ਸ਼ਹੀਦਾਂ ਦੀਆਂ ਲਾਸ਼ਾਂ ਨੂੰ ਉਥੋਂ ਚੁਕਵਾ ਕੇ ਇਕ ਪਾਸੇ ਸੁਟਵਾ ਦਿੱਤਾ।[13] ਦਿੱਲੀ ਦੇ ਸਿੱਖਾਂ ਨੇ ਇਕ ਯੋਜਨਾ

---

10. ਤਾਰਨ ਸਿੰਘ, ਉਹੀ, ਪੰਨਾ ੧੯੩ ਅਤੇ ੨੧੫
11. ਸਰੂਪ ਦਾਸ ਕੌਸ਼ਿਸ਼, ਗੁਰੂ ਕੀਆਂ ਸਾਖੀਆਂ, ਪੰਨਾ ੧੯
12. ਤਾਰਨ ਸਿੰਘ, ਉਹੀ, ਪੰਨਾ ੧੯੪
13. ਵੇਖੋ ਪਦਮ (ਸੰਪਾਦਕ), ਗੁਰੂ ਕੀਆਂ ਸਾਖੀਆਂ, ਪੰਨਾ ੮੬

ਬਣਾ ਕੇ ਇਨ੍ਹਾਂ ਸ਼ਹੀਦ ਸਿੱਖਾਂ ਦੇ ਸਰੀਰ ਇਥੋਂ ਚੁਕ ਕੇ, ਭੋਗਲ ਦੇ ਨੇੜੇ ਜਮਨਾ ਦੇ ਕੰਢੇ ਲਿਜਾਕੇ ਉਨ੍ਹਾਂ ਦਾ ਸਸਕਾਰ ਕਰ ਦਿਤਾ। ਇਹ ਉਹੀ ਥਾਂ ਸੀ ਜਿੱਥੇ ਸੰਨ ੧੬੬੪ ਈਸਵੀ ਵਿਚ ਗੁਰੂ ਹਰਿਕ੍ਰਿਸ਼ਨ ਜੀ ਦਾ ਸਸਕਾਰ ਕੀਤਾ ਗਿਆ ਸੀ ਅਤੇ ਦੋ ਦਿਨ ਪਹਿਲਾਂ ਬਾਬਾ ਬੁੱਢਾ ਜੀ ਦੀ ਅੰਸ ਚੋਂ ਬਾਬਾ ਗੁਰਦਿੱਤਾ ਜੀ ਦਾ ਅੰਤਿਮ ਸਸਕਾਰ ਕੀਤਾ ਗਿਆ ਸੀ। ਡਾਕਟਰ ਹਰੀ ਰਾਮ ਗੁਪਤਾ ਨੇ ਵੀ ਇਨ੍ਹਾਂ ਦਾ ਸਸਕਾਰ ਜਮਨਾ ਦੇ ਕੰਢੇ ਹੋਇਆ ਲਿਖਿਆ ਹੈ।

## ਗੁਰੂ ਜੀ ਦਾ ਸੀਸ ਅਤੇ ਧੜ ਚੁਕਣ ਦੀ ਯੋਜਨਾ ਬਨਾਣ ਵਾਲੇ ਧਰਮੀ ਤੇ ਬਹਾਦਰ ਸਿੱਖ

### ਭਾਈ ਊਦਾ

ਕਸ਼ਮੀਰੀ ਪੰਡਤਾਂ ਦੀ ਪੁਕਾਰ ਸੁਣ ਕੇ ਜਦੋਂ ਗੁਰੂ ਤੇਗ਼ ਬਹਾਦਰ ਜੀ ਦਿੱਲੀ ਲਈ ਚਲੇ ਤਾਂ ਭਾਈ ਊਦਾ ਵੀ ਗੁਰੂ ਜੀ ਦੇ ਨਾਲ ਸੀ। ਭਾਈ ਊਦਾ ਨੂੰ ਗੁਰੂ ਜੀ ਦਾ ਇਹ ਆਦੇਸ਼ ਸੀ ਕਿ ਉਹ ਦਿੱਲੀ ਵਿਚ ਹੀ ਠਹਿਰੇ ਅਤੇ ਜੇ ਉਨ੍ਹਾਂ ਨਾਲ ਕੋਈ 'ਭਾਣਾ' ਵਰਤ ਜਾਏ ਤਾਂ ਇਸ ਦੀ ਖ਼ਬਰ ਆਨੰਦਪੁਰ ਜਾ ਕੇ ਬਾਲ ਗੋਬਿੰਦ ਰਾਇ ਅਤੇ ਸਿੱਖ ਸੰਗਤਾਂ ਨੂੰ ਦੇ ਦੇਵੇ। ਜਦੋਂ ਗੁਰੂ ਤੇਗ਼ ਬਹਾਦਰ ਜੀ ਨੂੰ ਸ਼ਹੀਦ ਕੀਤਾ ਗਿਆ ਤਾਂ ਭਾਈ ਊਦਾ ਦਿਲਵਾਲੀ ਮਹੱਲੇ ਵਿਚ ਠਹਿਰਿਆ ਹੋਇਆ ਸੀ। ਉਹ ਭਾਈ ਜੈਤਾ ਅਤੇ ਭਾਈ ਨਾਨੂੰ ਦੇ ਨਾਲ ਗੁਰੂ ਜੀ ਦੇ ਸੀਸ ਨੂੰ ਲੈ ਕੇ ਆਨੰਦਪੁਰ ਪਹੁੰਚਿਆ ਸੀ। ਇਹ ਸੂਰਬੀਰ ਸਿੱਖ, ਭੰਗਾਣੀ ਦੀ ਜੰਗ ਵਿਚ ੧੯ ਅੱਸੂ, ਸੰਮਤ ੧੭੪੫ ਬਿਕ੍ਰਮੀ ਨੂੰ ਸ਼ਹੀਦੀ ਪਾ ਗਿਆ।[14] ਭੱਟ ਵਹੀ ਭਾਦਸੋਂ ਅਨੁਸਾਰ ਉਹ ਭਾਈ ਖੇਮ ਚੰਦ ਚੰਦਨੀਏ ਦਾ ਪੁੱਤਰ ਤੇ ਬਾਬੇ ਧਰਮੇ ਦਾ ਪੋਤਾ ਸੀ। ਉਸਦੇ ਵਡੇਰੇ ਪਿੰਡ ਲਾਡਵਾ ਜ਼ਿਲਾ ਕਰਨਾਲ ਦੇ ਰਹਿਣ ਵਾਲੇ ਸਨ। ਭੱਟ ਵਹੀ ਦੀ ਅਸਲ ਇਬਾਰਤ ਇਸ ਪ੍ਰਕਾਰ ਹੈ:

'ਉਦੀਆ ਖੇਮੇ ਚੰਦਨੀਏ ਕਾ, ਪੋਤਾ ਧਰਮੇ ਕਾ, ਸੂਰਜਬੰਸੀ ਗੋਤ੍ਰ ਰਮਾਣਾ, ਗੁਰੂ ਕੀ ਬੂਆ ਕੇ ਬੇਟੇ ਸੰਗ ਸ਼ਾਹ, ਜੀਤ ਮੱਲ ਬੇਟੇ ਸਾਧੂ ਕੇ, ਪੋਤੇ ਧਰਮੇ ਕੇ, ਖੋਸਲੇ ਖਤ੍ਰੀਆਂ ਗੈਲ ਅਸੂਨ ਮਿਤੀ ੧੯ ਸੰਬਤ ੧੭੪੫ ਕੋ ਭੰਗਾਣੀ ਕੇ ਮਲ੍ਹਾਨ ਜਮਨਾ ਗਿਰੀ ਕੇ ਮਧਿਆਨ, ਰਾਜਾ ਨਾਹਣ ਏਕ ਘੜੀ ਦਿਨ ਖੜੇ ਰਣ ਜੂਝੰਤੇ ਸੂਰਿਓਂ ਗੈਲ ਸਾਮ੍ਹੇ ਮਾਥੇ ਜੂਝਿ ਕਰ ਮਰਾ।' (ਭੱਟ ਵਹੀ ਭਾਦਸੋਂ ਵਾਲੀ)

### ਭਾਈ ਨਾਨੂੰ ਰਾਇ

ਭਾਈ ਨਾਨੂੰ ਦਿੱਲੀ ਦੇ ਦਿਲਵਾਲੀ ਮਹੱਲੇ ਵਿਚ ਰਹਿਣ ਵਾਲਾ ਇਕ ਛੀਂਬਾ ਸਿੱਖ ਸੀ। ਇਨ੍ਹਾਂ ਦੇ ਬਜ਼ੁਰਗ ਭਾਈ ਕਲਿਆਣੇ ਦੇ ਨਾਮ ਤੇ ਦਿੱਲੀ ਵਿਚ 'ਭਾਈ ਕਲਿਆਣੇ ਦੀ ਧਰਮਸਾਲਾ' ਬਣੀ ਹੋਈ ਸੀ। ਇਥੇ ਇਕ ਵਾਰ ਗੁਰੂ ਤੇਗ਼ ਬਹਾਦਰ ਜੀ ਵੀ ਆ ਕੇ ਟਿਕੇ ਸਨ। ਭਾਈ ਨਾਨੂੰ ਦੇ ਵਡੇਰੇ ਕਈ ਪੀੜ੍ਹੀਆਂ ਤੋਂ ਸਿੱਖੀ ਨਾਲ ਜੁੜੇ ਹੋਏ ਸਨ।

---

੧੪. ਤਾਰਨ ਸਿੰਘ, ਪੰਨਾ ੧੯੮

ਦਿੱਲੀ ਦੇ ਸਿੱਖਾਂ ਵਿਚ ਭਾਈ ਨਾਨੂੰ ਦਾ ਬੜਾ ਸਤਿਕਾਰ ਸੀ। ਜਦੋਂ ਗੁਰੂ ਹਰਿ ਕ੍ਰਿਸ਼ਨ ਜੀ ਦਾ ਸਸਕਾਰ ਕੀਤਾ ਗਿਆ ਤਾਂ ਸਤਲੁਜ ਨਦੀ ਵਿਚ ਪ੍ਰਵਾਹ ਕਰਨ ਲਈ ਚਿੱਖਾ ਦੀ ਭਸਮ ਭਾਈ ਨਾਨੂੰ ਹੀ ਲੈ ਕੇ ਕੀਰਤਪੁਰ ਆਇਆ ਸੀ। ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਤੋਂ ਮਗਰੋਂ ਆਪ ਜੀ ਦੇ ਪਵਿੱਤਰ ਸੀਸ ਅਤੇ ਧੜ ਨੂੰ ਚਾਂਦਨੀ ਚੌਂਕ ਵਿਚੋਂ ਚੁਕਣ ਦੀ ਯੋਜਨਾ ਭਾਈ ਨਾਨੂੰ ਦੇ ਘਰ ਹੀ ਬਣਾਈ ਗਈ ਸੀ। ਜਦੋਂ ਭਾਈ ਜੈਤਾ ਗੁਰੂ ਜੀ ਦਾ ਸੀਸ ਲੈ ਕੇ ਆਨੰਦਪੁਰ ਲਈ ਚਲਿਆ ਤਾਂ ਭਾਈ ਨਾਨੂੰ ਵੀ ਭੇਸ ਬਦਲ ਕੇ ਉਸਦੇ ਨਾਲ ਨਾਲ ਸੀ। ਭਾਈ ਜੈਤਾ ਅਤੇ ਭਾਈ ਨਾਨੂੰ ਦਾ ਤੀਸਰਾ ਸਾਥੀ ਭਾਈ ਊਦਾ ਸੀ ਜੋ ਗੁਰੂ ਤੇਗ਼ ਬਹਾਦਰ ਜੀ ਦਾ ਸੀਸ ਲੈ ਕੇ ਆਨੰਦਪੁਰ ਪਹੁੰਚੇ ਸਨ। ਸੀਸ ਨੂੰ ਆਨੰਦਪੁਰ ਸਾਹਿਬ ਲਿਜਾਣ ਤੋਂ ਪਹਿਲਾਂ, ਚਾਂਦਨੀ ਚੌਂਕ ਤੋਂ ਚੁਕ ਕੇ ਭਾਈ ਨਾਨੂੰ ਅਤੇ ਭਾਈ ਜੈਤੇ ਦੇ ਘਰ ਲਿਆਂਦਾ ਗਿਆ ਸੀ। ਇਥੇ ਪੂਰੀ ਤਿਆਰੀ ਕਰਨ ਮਗਰੋਂ ਸੀਸ ਨੂੰ ਦੋਹਣੀ ਵਿਚ ਪਾਕੇ, ਤੂੜੀ ਨਾਲ ਢੱਕ ਕੇ ਅਤੇ ਰੁਮਾਲਿਆਂ ਵਿਚ ਲਪੇਟ ਕੇ ਇਹ ਸਾਹਸੀ ਟੋਲਾ ਆਨੰਦਪੁਰ ਲਈ ਰਵਾਨਾ ਹੋਇਆ ਸੀ।

ਸੀਸ ਆਨੰਦਪੁਰ ਲੈ ਜਾਣ ਮਗਰੋਂ ਭਾਈ ਨਾਨੂੰ ਦਿੱਲੀ ਨਹੀਂ ਪਰਤਿਆ ਸਗੋਂ ਆਨੰਦਪੁਰ ਹੀ ਟਿਕ ਗਿਆ। ਭਾਈ ਨਾਨੂੰ ਦੇ ਦੋ ਪੁੱਤਰ ਸਨ– ਘਰਬਾਰਾ ਸਿੰਘ ਅਤੇ ਦਲਬਾਰਾ ਸਿੰਘ। ਘਰਬਾਰਾ ਸਿੰਘ ੩੦ ਭਾਦ੍ਰੋਂ ਸੰਮਤ ੧੭੫੭ ਬਿਕ੍ਰਮੀ ਵਿਚ ਅਗੰਮਪੁਰੇ (ਆਨੰਦਪੁਰ) ਵਿਚ ਪਹਾੜੀ ਰਾਜਿਆਂ ਨਾਲ ਲੜਦਾ ਸ਼ਹੀਦੀ ਪਾ ਗਿਆ। ਭਾਈ ਨਾਨੂੰ (ਸਿੰਘ) ਉਨ੍ਹਾਂ ੪੦ ਸਿੰਘਾਂ ਵਿਚੋਂ ਇਕ ਸੀ ਜੋ ਚਮਕੌਰ ਦੀ ਲੜਾਈ ਵਿਚ ਸ਼ਹੀਦ ਹੋਏ ਸਨ।[15]

## ਭਾਈ ਜੈਤਾ

ਚਾਂਦਨੀ ਚੌਂਕ ਦਿੱਲੀ ਵਿਚੋਂ ਸੀਸ ਨੂੰ ਚੁਕ ਕੇ ਆਨੰਦਪੁਰ ਸਾਹਿਬ ਲਿਜਾਣ ਵਾਲੀ ਇਤਿਹਾਸਕ ਘਟਨਾ ਦਾ ਮੁੱਖ ਨਾਇਕ ਭਾਈ ਜੈਤਾ (ਅੰਮ੍ਰਿਤ ਛਕਣ ਮਗਰੋਂ ਭਾਈ ਜੀਵਨ ਸਿੰਘ) ਹੈ।[16] ਜਦੋਂ ਗੁਰੂ ਤੇਗ਼ ਬਹਾਦਰ ਜੀ ਨੂੰ ਸ਼ਹੀਦ ਕੀਤਾ ਗਿਆ ਤਾਂ ਉਨ੍ਹਾਂ ਦਿਨਾਂ ਵਿਚ ਭਾਈ ਜੈਤਾ ਦਿਲਵਾਲੀ ਮਹਲੇ, (ਦਿੱਲੀ) ਠਹਿਰਿਆ ਹੋਇਆ ਸੀ। ਇਸ ਮਹਲੇ ਵਿਚ ਸਿੱਖਾਂ ਦੇ ਹੋਰ ਵੀ ਕਈ ਘਰ ਸਨ। ਗੁਰੂ ਜੀ ਦਾ ਸੀਸ ਚੁਕਣ ਲਈ ਜੋ ਹੰਗਾਮੀ ਮੀਟਿੰਗ ਭਾਈ ਨਾਨੂੰ ਦੇ ਘਰ ਸਦੀ ਗਈ, ਭਾਈ ਜੈਤਾ ਸਿੰਘ ਉਸ ਵਿਚ ਸ਼ਾਮਲ ਸੀ। ਗੁਰੂ ਜੀ ਦਾ ਸੀਸ ਆਨੰਦਪੁਰ ਲਿਜਾਣ ਦੀ ਸੇਵਾ ਭਾਈ ਜੈਤਾ ਨੂੰ ਸੌਂਪੀ ਗਈ ਸੀ ਜਦ ਕਿ ਭਾਈ ਊਦਾ ਅਤੇ ਭਾਈ ਨਾਨੂੰ ਨੇ ਸਾਰੇ ਰਾਹ ਵਿਚ ਉਸਦਾ ਸਾਥ ਦੇਣਾ ਸੀ।[17] ਤਿੰਨੋਂ ਸਿੱਖਾਂ ਕੋਲ ਤੇਜ਼ ਰਫ਼ਤਾਰ ਘੋੜੇ ਸਨ ਅਤੇ ਤਿੰਨਾਂ ਨੇ ਕਿਸੇ ਵੀ ਅਣਸੁਖਾਵੀਂ ਘਟਨਾਂ ਦਾ ਮੁਕਾਬਲਾ ਕਰਨ ਲਈ ਸ਼ਸਤਰ ਪਹਿਨੇ ਹੋਏ ਸਨ। ਭਾਈ ਜੈਤਾ ਅਤੇ ਭਾਈ ਊਦਾ ਸ਼ਸਤਰ ਵਿਦਿਆ ਵਿਚ ਨਿਪੁੰਨ ਅਤੇ ਤਕੜੇ ਯੋਧੇ ਸਨ। ਰਾਹ ਦੀਆਂ ਦੁਸ਼ਵਾਰੀਆਂ

---

15. ਉਹੀ, ਪੰਨਾ ੧੯੭ ਅਤੇ ਪੰਨਾ ੨੧੬
16. ਵਿਸਥਾਰ ਲਈ ਵੇਖੋ ਸਹੋਤਾ ਕਰਨੈਲ ਸਿੰਘ, ਗੁਰੂ ਕਾ ਬੇਟਾ–ਬਾਬਾ ਜੀਵਨ ਸਿੰਘ
17. ਦੇਖੋ ਤਾਰਨ ਸਿੰਘ, ਉਹੀ, ਪੰਨਾ ੧੯੮ ਅਤੇ ੨੧੪

ਨੂੰ ਝਲਦੇ ਜਦੋਂ ਇਹ ਸਾਹਸੀ ਵੀਰ ਕੀਰਤਪੁਰ ਪਹੁੰਚੇ ਤਾਂ ਗੋਬਿੰਦ ਰਾਇ (ਗੁਰੂ ਗੋਬਿੰਦ ਸਿੰਘ) ਨੇ ਭਾਈ ਜੈਤਾ ਨੂੰ 'ਗੁਰੂ ਕਾ ਬੇਟਾ' ਕਹਿ ਕੇ ਗਲਵਕੜੀ ਵਿਚ ਲੈ ਲਿਆ ਸੀ। ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਦਸੰਬਰ ੧੭੦੫ ਵਿਚ ਆਨੰਦਪੁਰ ਦਾ ਕਿਲ੍ਹਾ ਛਡਿਆ ਤਾਂ ਅਗੇਤਰੇ ਚਲਣ ਵਾਲੇ ਦਸਤੇ ਦੀ ਕਮਾਨ ਭਾਈ ਜੀਵਨ ਸਿੰਘ (ਭਾਈ ਜੈਤਾ) ਨੂੰ ਸੌਂਪੀ ਗਈ। ਉਸਦੇ ਦਸਤੇ ਵਿਚ ੧੦੦ ਸਿੰਘ ਸਨ। ਸਰਸਾ ਨਦੀ ਕੰਢੇ ਮੁਗਲ ਅਤੇ ਪਹਾੜੀ ਰਾਜਿਆਂ ਨਾਲ ਹੋਈ ਇਕ ਅਣਸਾਵੀਂ ਅਤੇ ਭਿਆਨਕ ਲੜਾਈ ਵਿਚ ਭਾਈ ਜੈਤਾ ਅਤੇ ਉਸਦੇ ਸਾਰੇ ਸਾਥੀ ਵੀਰਤਾ ਨਾਲ ਲੜਦੇ ਹੋਏ ਸ਼ਹੀਦ ਹੋ ਗਏ।[18] ਭਾਈ ਜੈਤਾ (ਜੀਵਨ ਸਿੰਘ) ਦੇ ਸਬੰਧ ਵਿਚ ਭੱਟ ਵਹੀਆਂ ਵਿਚ ਇਹ ਜਾਣਕਾਰੀ ਦਰਜ ਹੈ:

'ਜੀਵਨ ਸਿੰਘ ਬੇਟਾ ਆਗਿਆ ਕਾ, ਪੋਤਾ ਦੁੱਲੂ ਕਾ, ਵਾਸੀ ਦਿੱਲੀ, ਮਹੱਲਾ ਦਿਲਵਾਲੀ, ਸੌ ਸਿੱਖਾਂ ਕੋ ਗੈਲ ਲੈ ਸੰਬਤ ਸਤ੍ਰਾਂ ਸੈ ਬਾਸਠ ਪੋਖ ਮਾਸੈ ਸੁਦੀ ਦੂਜ, ਵੀਰਵਾਰ ਕੇ ਦਿਹੁੰ ਸਰਸਾ ਨਦੀ ਕੇ ਤੀਰ, ਰਾਜਾ ਅਜਮੇਰ ਚੰਦ ਬੇਟਾ ਭੀਮ ਚੰਦ ਕਾ, ਪੋਤਾ ਦੀਪਚੰਦ ਕਾ, ਪੜਪੋਤਾ ਤਾਰਾ ਚੰਦ ਕਾ, ਬੰਸ ਕਲਿਆਣ ਚੰਦ ਚੰਦੇਲ, ਗੋਤਰ ਰਾਣੇ ਕੀ ਫੌਜ ਗੈਲ, ਦਸ ਘੜੀਆਂ ਜੂਝ ਕੇ ਸਾਮੇ ਮਾਥੇ ਸ਼ਹਾਦਤ ਪਾਈ। ਆਗੇ ਗੁਰੂ ਭਾਣੇ ਕਾ, ਗੁਰੂ ਕੀ ਗਤਿ ਗੁਰੂ ਜਾਣੇ, ਗੁਰੂ ਗੁਰੂ ਜਪਣਾ, ਜਨਮ ਸਉਰੇਗਾ'।

## ਭਾਈ ਲੱਖੀ ਸ਼ਾਹ ਵਣਜਾਰਾ

ਭਾਈ ਲੱਖੀ ਸ਼ਾਹ ਸਿੱਖ ਇਤਿਹਾਸ ਦਾ ਇਕ ਅਮਰ ਪਾਤਰ ਹੈ। ਜਦੋਂ ਤਕ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਦਾ ਜ਼ਿਕਰ ਇਤਿਹਾਸ ਅਤੇ ਲੋਕ ਮਨਾਂ ਵਿਚ ਹੁੰਦਾ ਰਹੇ ਗਾ, ਭਾਈ ਜੈਤਾ ਅਤੇ ਭਾਈ ਲੱਖੀ ਸ਼ਾਹ ਦੇ ਸਾਹਸ ਭਰਪੂਰ ਕਾਰਨਾਮੇ ਬੜੀ ਸ਼ਰਧਾ, ਸਤਿਕਾਰ ਅਤੇ ਮਾਣ ਨਾਲ ਦੁਹਰਾਏ ਜਾਂਦੇ ਰਹਿਣਗੇ। ਭਾਈ ਲੱਖੀ ਸ਼ਾਹ ਉਹ ਸੂਰਬੀਰ ਨਾਇਕ ਹੈ ਜਿਸ ਨੇ ਆਪਣੇ ਤਿੰਨ ਪੁੱਤਰਾਂ (ਲੱਖੀ ਸ਼ਾਹ ਦੇ ਅੱਠ ਪੁੱਤਰ ਸਨ) ਨਗਾਹੀਆ, ਹੇਮਾ ਤੇ ਹਾੜੀ ਅਤੇ ਭਾਈ ਕਾਹਨੇ ਦੇ ਪੁੱਤਰ ਧੂਮਾ ਦੀ ਸਹਾਇਤਾ ਨਾਲ ਗੁਰੂ ਜੀ ਦੇ ਧੜ ਨੂੰ ਚਾਂਦਨੀ ਚੌਂਕ ਵਿਚੋਂ ਚੁਕ ਕੇ ਆਪਣੇ ਘਰ (ਰਾਇਸੀਨਾ, ਹੁਣ ਗੁਰਦੁਆਰਾ ਰਕਾਬ ਗੰਜ ਸਾਹਿਬ) ਵਿਖੇ ਲਿਜਾ ਕੇ ਬੜੇ ਅਦਬ ਨਾਲ ਸਸਕਾਰ ਕੀਤਾ ਤੇ ਫਿਰ ਗੁਰੂ ਤੇਗ਼ ਬਹਾਦਰ ਜੀ ਦੀਆਂ ਅਸਤੀਆਂ ਲੈ ਕੇ ਆਨੰਦਪੁਰ ਸਾਹਿਬ ਪਹੁੰਚਿਆ।[19] ਇਸ ਸਫ਼ਰ ਵਿਚ ਉਸਦੇ ਨਾਲ ਉਸਦਾ ਪੁੱਤਰ ਨਿਗਾਹੀਆ ਅਤੇ ਇਕ ਹੋਰ ਸਿੱਖ ਭਾਈ ਤੁਲਸੀਆ ਵੀ ਸੀ। ਆਨੰਦਪੁਰ ਪਹੁੰਚਣ ਤੇ ਗੁਰੂ ਗੋਬਿੰਦ ਰਾਇ (ਗੁਰੂ ਗੋਬਿੰਦ ਸਿੰਘ) ਨੇ ਇਨ੍ਹਾਂ ਸਿੱਖਾਂ ਦੀ ਸ਼ਰਧਾ ਅਤੇ ਬਹਾਦਰੀ ਦੀ ਭਰਪੂਰ ਸ਼ਲਾਘਾ ਕੀਤੀ ਅਤੇ ਇਨ੍ਹਾਂ ਨੂੰ ਗੱਲ ਨਾਲ ਲਗਾ ਕੇ ਅਸ਼ੀਰਵਾਦ ਦਿਤੀ। ਗੁਰਦੁਆਰਾ ਰਕਾਬ ਗੰਜ ਸਾਹਿਬ ਵਾਲੇ ਸਥਾਨ ਤੇ ਭਾਈ ਲੱਖੀ ਸ਼ਾਹ ਵਣਜਾਰੇ ਦੀ ਯਾਦ ਵਿਚ ਉਨ੍ਹਾਂ ਦੇ ਨਾਮ

---

18. ਵੇਖੋ ਕੋਸ਼ਿਸ਼, ਗੁਰੂ ਕੀਆਂ ਸਾਖੀਆਂ, ਪੰਨਾ ੮੪-੮੬ ਅਤੇ ਤਾਰਨ ਸਿੰਘ ਉਹੀ, ਪੰਨਾ ੧੯੫-੧੯੬ ਅਤੇ ੨੨੦-੨੨੧

੧੯. ਹਿਸਟ੍ਰੀ ਆਫ਼ ਦੀ ਸਿਖਸ, ਭਾਗ ਪਹਿਲਾ, ਪੰਨਾ ੨੧੬-੨੧੭

ਤੇ ਇਕ ਵਿਸ਼ਾਲ ਦੀਵਾਨ ਹਾਲ ਸਥਾਪਿਤ ਹੈ, ਜਿਥੇ ਗੁਰੂ ਨਾਨਕ ਦੇਵ ਜੀ, ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਉਤਸਵ ਬੜੀ ਸ਼ਰਧਾ ਪੂਰਵਕ ਮਨਾਏ ਜਾਂਦੇ ਹਨ ਤੇ ਇਸ ਬਹਾਦਰ ਯੋਧੇ ਦੇ ਕਾਰਨਾਮਿਆਂ ਨੂੰ ਯਾਦ ਕੀਤਾ ਜਾਂਦਾ ਹੈ।

ਭਾਈ ਲੱਖੀ ਸ਼ਾਹ ਵਣਜਾਰਾ ਦਿੱਲੀ ਦਾ ਇਕ ਬਾ-ਰਸੂਖ (ਠੇਕੇਦਾਰ) ਸਿੱਖ ਸੀ। ਇਸ ਦੇ ਵਡੇਰੇ ਪਿੰਡ ਖੈਰਪੁਰ ਸੱਦਾਤ ਤਸੀਲ ਅਲੀਪੁਰ ਜਿਲ੍ਹਾਂ ਮੁਜ਼ਫਰਗੜ੍ਹ ਦੇ ਰਹਿਣ ਵਾਲੇ ਸਨ। ਇਨ੍ਹਾਂ ਦੇ ਪਿਤਾ ਦਾ ਨਾਮ ਭਾਈ ਗੋਧੂ ਅਤੇ ਦਾਦੇ ਦਾ ਨਾਮ ਭਾਈ ਠਾਕਰ ਸੀ। ਭਾਈ ਲੱਖੀ ਸ਼ਾਹ ਦੇ ਅੱਠ ਪੁੱਤਰ ਸਨ– ਭਾਈ ਨਗਾਹੀਆ, ਹੇਮਾ, ਹਾੜ੍ਹੀ, ਸੀਤੂ, ਪੰਡਾਰਾ, ਬਖ਼ਸ਼ੀ, ਬਾਲਾ, ਅਤੇ ਜਬਾਹਰ ਜੋ ਪਿਤਾ ਵਾਂਗ ਰਜੇ ਪੁੱਜੇ ਠੇਕੇਦਾਰ ਅਤੇ ਗੁਰੂ ਘਰ ਦੇ ਸ਼ਰਧਾਵਾਨ ਸਿੱਖ ਸਨ। ਭਾਈ ਲੱਖੀ ਸ਼ਾਹ ਦੀ ਸਪੁਤਰੀ ਸੀਤੋਬਾਈ, ਸਿੱਖ ਇਤਿਹਾਸ ਦੇ ਮਹਾਨ ਸ਼ਹੀਦ (ਕਰਤਾ ਗਿਆਨ ਰਤਨਾਵਲੀ, ਸਿਖਾਂ ਦੀ ਭਗਤਮਾਲਾ) ਭਾਈ ਮਨੀ ਸਿੰਘ ਨਾਲ ਵਿਆਹੀ ਹੋਈ ਸੀ। ਸੋ ਇਸ ਤਰ੍ਹਾਂ ਲੱਖੀ ਸ਼ਾਹ ਦਾ ਘਰਾਣਾ ਸਿੱਖੀ ਸਿਦਕ ਅਤੇ ਧੰਨ ਦੌਲਤ ਦੋਹਾਂ ਨਾਲ ਭਰਪੂਰ ਸੀ।

ਭਾਈ ਲੱਖੀ ਸ਼ਾਹ ਸ਼ਾਹੀ ਕਿਲ੍ਹੇ ਵਿਚ ਕਈ ਪ੍ਰਕਾਰ ਦੀਆਂ ਵਸਤਾਂ ਸਪਲਾਈ ਕਰਿਆ ਕਰਦਾ ਸੀ। ਜਿਸ ਦਿਨ ਗੁਰੂ ਤੇਗ਼ ਬਹਾਦਰ ਜੀ ਨੂੰ ਸ਼ਹੀਦ ਕੀਤਾ ਗਿਆ, ਉਸੇ ਦਿਨ ਉਹ ਆਪਣੇ ਟਾਂਡੇ ਸਮੇਤ (ਜਿਸ ਵਿਚ ਚੂਨਾਂ ਲਦਿਆ ਸੀ) ਨਾਰਨੌਲ ਤੋਂ ਦਿੱਲੀ ਪਹੁੰਚਿਆ ਸੀ। ਉਹ ਆਪਣੇ ਬੈਲ ਅਤੇ ਗੱਡਿਆਂ ਸਮੇਤ ਜਮਨਾਂ ਕੰਢੇ ਠਹਿਰਿਆ ਹੋਇਆ ਸੀ ਜਦੋਂ ਭਾਈ ਆਗਿਆ, ਭਾਈ ਨਾਨੂੰ, ਭਾਈ ਤੁਲਸੀਆ ਅਤੇ ਭਾਈ ਜੈਤਾ ਆਦਿ ਸਿੱਖ ਕੂਚਾ ਦਿਲਵਾਲੀ ਚੋਂ ਚਲ ਕੇ ਉਸ ਕੋਲ ਪਹੁੰਚੇ ਸਨ ਅਤੇ ਗੁਰੂ ਤੇਗ਼ ਬਹਾਦਰ ਜੀ, ਭਾਈ ਮਤੀ ਦਾਸ, ਭਾਈ ਸਤੀਦਾਸ ਅਤੇ ਭਾਈ ਦਿਆਲਾ ਜੀ ਦੇ ਸ਼ਹੀਦ ਹੋ ਜਾਣ ਦੀ ਦੁਖਦਾਈ ਖ਼ਬਰ ਉਸਨੂੰ ਦਸੀ ਸੀ। ਜਿਵੇਂ ਕਿ ਇਹ ਫੈਸਲਾ ਕੀਤਾ ਗਿਆ ਸੀ ਭਾਈ ਜੈਤਾ ਤਾਂ ਗੁਰੂ ਜੀ ਦਾ ਸੀਸ ਚੁਕ ਕੇ ਆਨੰਦਪੁਰ ਸਾਹਿਬ ਲਈ ਚਲ ਪਿਆ ਅਤੇ ਭਾਈ ਲੱਖੀ ਸ਼ਾਹ ਨੇ ਗੁਰੂ ਜੀ ਦੇ ਧੜ ਨੂੰ ਆਪਣੇ ਘਰ ਲਿਜਾ ਕੇ, ਆਪਣੇ ਘਰ ਦੀਆਂ ਵਸਤਾਂ ਦੀ ਚਿੱਖਾ ਤਿਆਰ ਕਰਕੇ, ਆਪਣੇ ਘਰ ਨੂੰ ਅੱਗ ਲਗਾ ਦਿਤੀ ਸੀ। ਕਿਹਾ ਜਾਂਦਾ ਹੈ ਕਿ ਪੁਲਿਸ ਦਾ ਇਕ ਦਸਤਾ ਧੜ ਦੀ ਖੋਜ ਵਿਚ ਉਥੇ ਮੌਕੇ ਤੇ ਪਹੁੰਚਿਆ, ਪਰ ਜਦੋਂ ਉਨ੍ਹਾਂ ਨੇ ਘਰ ਦੇ ਸਾਰੇ ਬੰਦਿਆਂ ਨੂੰ ਰੋਂਦਿਆ ਅਤੇ ਢਾਹਾਂ ਮਾਰਦਿਆਂ ਵੇਖਿਆ ਤਾਂ ਉਹ ਵਾਪਸ ਚਲੇ ਗਏ। ਇਸ ਸਬੰਧ ਵਿਚ ਡਾ: ਹਰੀ ਰਾਮ ਗੁਪਤਾ ਲਿਖਦਾ ਹੈ।

Lakhi put the body at the suitable place and piled all the wood, wooden articles, clothes, ghi available in the house, heaped up cotton on it, and then set fire to the house to avoid detection. In the morning the entire staff at Kotwali was horrified at the disapperance of Guru's head and body. The police was immediately put on the alert, and a thorough search was made everywhere. Some horsemen rushed along the road to Sonepat, making enquiries from passers by. Another posse of policemen hurried to Rakab Ganj. They found Lakhi's house reduced to ashes, and inmates bewailing and crying, so they returned... Cremation of the body took place 12 minutes before dawn on Maghar

Sudi 6, 1732 Bikarmi, November 12, 1675 A.D.

(History of the Sikhs, p. 216-217)

ਲੱਖੀ ਸ਼ਾਹ ਦਾ ਦੇਹਾਂਤ ਆਪਣੇ ਪਿੰਡ ਰਾਇਸੀਨਾ (ਦਿੱਲੀ) ਵਿਖੇ ਜੇਠ ਸੁਦੀ, ਇਕਾਦਸੀ, ੩੦ ਜੇਠ ੧੭੩੭ ਬਿਕ੍ਰਮੀ ਨੂੰ ਹੋਇਆ।[20] ਇਨ੍ਹਾਂ ਦਾ ਪੁੱਤਰ ਭਾਈ ਹੇਮਾ, ਮੱਘਰ ਵਦੀ ਪੰਚਮੀ ੧੭੬੦ ਬਿਕ੍ਰਮੀ ਨੂੰ ਆਨੰਦਪੁਰ ਦੀ ਜੰਗ ਵਿਚ ਸ਼ਹੀਦ ਹੋਇਆ ਸੀ ਜਦ ਕਿ ਸਭ ਤੋਂ ਵੱਡਾ ਪੁੱਤਰ ਭਾਈ ਨਗਾਹੀਆ ੧੫ ਵਿਸਾਖ ੧੭੬੬ ਬਿਕ੍ਰਮੀ (ਅਪ੍ਰੈਲ ੧੭੦੯ ਈਸਵੀ) ਨੂੰ ਲਾਹੌਰ ਤੋਂ ਭੇਜੀ ਗਈ ਮੁਗ਼ਲ ਸੈਨਾਂ ਵਿਰੁਧ ਲੜਦਾ ਹੋਇਆ ਗੁਰੂ ਦੇ ਚੱਕ, ਅੰਮ੍ਰਿਤਸਰ ਵਿਖੇ ਸ਼ਹੀਦ ਹੋਇਆ। ਕੇਸੋ ਭੱਟ ਨੇ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਮਗਰੋਂ ਨਗਰ ਵਿਚ ਵਾਪਰੀ ਹਫੜਾ ਦਫੜੀ ਅਤੇ ਲੱਖੀ ਸ਼ਾਹ ਵਣਜਾਰੇ ਦੀ ਬੰਸ ਦੀ ਮਹਿਮਾ ਕਰਦਿਆਂ ਲਿਖਿਆ ਹੈ:

*ਚਲਾ ਚਲਾਈ ਹੋ ਰਹੀ ਗਢ ਗਢ ਉਖਰੇ ਮੇਖ*
*ਲਖੀ ਨਗਾਹੀਆ ਲੈ ਚਲੈ, ਤੂ ਖੜਾ ਤਮਾਸ਼ਾ ਦੇਖ।*
*ਲਖੀ ਨਗਾਹੀਆ ਲਖ ਗਏ, ਹੇਮ ਹੜਾਊ ਆਠ,*
*ਸਖਾ ਸਰੀਖਾ ਲਖ ਗਏ, ਬਹੁਰ ਨ ਆਏ ਇਸ ਬਾਟ।*
*ਸਿਮਰ ਭਟ ਤਉ ਸਤਿਗੁਰੂ ਅਪਣਾ, ਧੰਨ ਧਉਲਾ ਗੜ੍ਹ ਧਾਰਾ,*
*ਹੁਕਮ ਹੂਆ ਸੱਚੇ ਸਾਹਿਬ ਕਾ, ਲਖੀ ਬੜਤੀਆ ਸੁਰਗ ਸਿਧਾਰਾ।*
*ਆਠੋਂ ਬੇਟੇ ਹੋਇ ਇਕੱਠੇ, ਕਾਜ ਕਰਨ ਦੀ ਬਾਰਾ*
*ਨਗਾਹੀਆ, ਹੇਮਾ, ਹਾੜੀ, ਆਏ, ਆਇਆ ਸੀਤੂ ਤੇ ਪੰਡਾਰਾ।*
*ਬਖ਼ਸ਼ੀ, ਬਾਲਾ, ਜਬਾਹਰ ਆਏ, ਬੰਧੇ ਬਰਛੀ ਕਮਰ ਕਟਾਰਾ,*
*ਮਹਿੰਗੇ ਮੋਲ ਊਠ ਮੰਗਾਏ, ਚੜ੍ਹਨੇ ਕੋ ਘੋੜੇ ਕਾਨੋਂ ਮੈ ਬਾਰਾ।*
*ਨਗਾਹੀਏ ਕੈ ਸਿਰਿ ਪਾਗ ਬੰਧਾਈ,*
*ਬੰਸ ਠਾਕੁਰ ਕਾ ਉਜਯਾਰਾ*
*ਜਸੁ ਜੋੜਿ ਕੇਸੋ ਭੱਟ ਭਣਿਆ,*
*ਸਾਲ ਸਤ੍ਰਾ ਸੈ ਸੈਂਤੀਆ ਹੋਈ ਜੈ ਜੈ ਕਾਰਾ।*

*(ਭੱਟ ਵਹੀ ਜਾਦੋ ਬੰਸੀ, ਬੜਤੀਆ ਕੀ)*

ਗੁਰੂ ਕਰੇ ਜਿਸ ਸ਼ਰਧਾ, ਤਿਆਗ, ਕੁਰਬਾਨੀ ਅਤੇ ਏਕੇ ਦਾ ਸਬੂਤ ਭਾਈ ਜੈਤਾ, ਭਾਈ ਲੱਖੀ ਸ਼ਾਹ, ਭਾਈ ਨਾਨੂੰ, ਭਾਈ ਊਦਾ, ਭਾਈ ਆਗਿਆ, ਭਾਈ ਤੁਲਸੀ ਅਤੇ ਹੋਰ ਸਿੱਖਾਂ ਨੇ ੧੬੭੫ ਈ. ਵਿਚ ਦਿਤਾ, ਅਸੀਂ ਵੀ ਉਨ੍ਹਾਂ ਗੁਣਾਂ ਨੂੰ ਅਪਣਾ ਕੇ ਇਕਵੀਂ ਸਦੀ ਵਿਚ ਪ੍ਰਵੇਸ਼ ਕਰੀਏ।।

*ਝੂਲਤੇ ਨਿਸ਼ਾਨ ਰਹੇਂ ਪੰਥ ਮਹਾਰਾਜ ਕੇ।।*
*ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ।।*

---

੨੦. ਗੁਰੂ ਕੀਆਂ ਸਾਖੀਆਂ ਦੇ ਪੰਨਾ ੨੫ ਉਪਰ ਭੱਟ ਵਹੀ ਅਟੇਲਾ, ਪਰਗਣਾ ਕੈਥਲ ਦੀ ਇਹ ਟੂਕ ਦਰਜ ਹੈ, 'ਲੱਖੀ ਰਾਇ ਬੇਟਾ ਗੋਧੂ ਕਾ, ਪੋਤਾ ਠਾਕਰ ਦਾਸ ਕਾ, ਬੰਸ ਪੁਰਸ਼ੋਤਮ ਕੀ, ਚੰਦ੍ਰਬੰਸੀ ਯਾਦਵ ਗੋਤ੍ਰ, ਬੜਤੀਆ ਕਨਾਊਂਤ, ਸਾਲ ਸਤਰਾਂ ਸੈ ਸੈਂਤੀਆ, ਜੇਠ ਸੁਦੀ ਇਕਾਦਸੀ, ਰਕਾਬ ਗੰਜ ਕੇ ਸਥਾਨ ਦਿਲੀ ਨਗਰੀ, ਗਾਮ ਰਸੀਨਾ, ਸਵਾ ਪਹਿਰ ਦਿਹੁੰ ਚੜ੍ਹੇ ਪਰਲੋਕ ਪਿਆਨਾ ਕੀਆ।।

# ਪੁਸਤਕ ਆਧਾਰ ਸੂਚੀ


1 ਸਹੋਤਾ, ਕਰਨੈਲ ਸਿੰਘ, : ਗੁਰੂ ਕਾ ਬੇਟਾ (ਬਾਬਾ ਜੀਵਨ ਸਿੰਘ), ਸਿਰਜਨਾ ਪ੍ਰੈਸ, ਨਵੀਂ ਦਿੱਲੀ, n.d.

2 ਸਤਿਬੀਰ ਸਿੰਘ : ਸਾਡਾ ਇਤਿਹਾਸ, ਭਾਗ ਪਹਿਲਾ, ਨਿਊ ਬੁਕ ਕੰਪਨੀ, ਜਲੰਧਰ, ਚੌਥੀ ਐਡੀਸ਼ਨ, ੧੯੭੯
: ਇਤਿ ਜਿਨਿ ਕਰੀ, ਨਿਊ ਬੁੱਕ ਕੰਪਨੀ, ਜਲੰਧਰ, ਤ੍ਰੀਜੀ ਵਾਰ, ੧੯੮੬

3 ਸਾਹਿਬ ਸਿੰਘ : ਜੀਵਨ ਬ੍ਰਿਤਾਂਤ, ਸ੍ਰੀ ਗੁਰੂ ਤੇਗ਼ ਬਹਾਦਰ ਜੀ, ਸਿੰਘ ਬ੍ਰਦਰਜ਼, ਅੰਮ੍ਰਿਤਸਰ, ਨਵੀਂ ਐਡੀਸ਼ਨ

4 ਸੇਵਾ ਸਿੰਘ : ਸ਼ਹੀਦ ਬਿਲਾਸ (ਭਾਈ ਮਨੀ ਸਿੰਘ), ਪੰਜਾਬੀ ਸਾਹਿੱਤ ਅਕਾਦਮੀ, ਲੁਧਿਆਣਾ, ੧੯੬੧

5 ਹਰੀ ਸਿੰਘ (ਸੰਪਾਦਕ) : ਪਰਚੀਆਂ ਭਾਈ ਸੇਵਾਦਾਸ, ਭਾਸ਼ਾ ਵਿਭਾਗ, ਪੰਜਾਬ, ੧੯੭੮

6 ਕਰਤਾਰ ਸਿੰਘ : ਸਿੱਖ ਇਤਿਹਾਸ, ਭਾਗ ਪਹਿਲਾ, ਸ਼੍ਰੋ: ਗੁ: ਪ੍ਰਬੰਧਕ ਕਮੇਟੀ, ਅੰਮ੍ਰਿਤਸਰ, ੧੯੬੮

7 ਕਾਹਨ ਸਿੰਘ (ਭਾਈ) : ਗੁਰਸ਼ਬਦ ਰਤਨਾਕਰ, ਮਹਾਨ ਕੋਸ਼, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ੧੯੬੦

8 ਗੋਬਿੰਦ ਸਿੰਘ ਨਿਰਮਲ ਉਦਾਸੀ : (ਅਨੁਵਾਦਕ-ਸੰਪਾਦਕ ਪ੍ਰਿਥੀਪਾਲ ਸਿੰਘ ਕਪੂਰ), ਇਤਿਹਾਸ ਗੁਰੂ ਖਾਲਸਾ, ਸਿੰਘ ਬ੍ਰਦਰਜ਼, ਅੰਮ੍ਰਿਤਸਰ, ੧੯੯੧

9 ਛਿੱਬਰ, ਕੇਸਰ ਸਿੰਘ : ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਕਾ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, ੧੯੭੨

10 ਤਾਰਨ ਸਿੰਘ (ਸੰਪਾਦਕ) : ਗੁਰੂ ਤੇਗ਼ ਬਹਾਦਰ : ਜੀਵਨ, ਸੰਦੇਸ਼ ਤੇ ਸ਼ਹਾਦਤ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੭੬

11 ਤੇਜਾ ਸਿੰਘ, ਗੰਡਾ ਸਿੰਘ : ਸਿੱਖ ਇਤਿਹਾਸ (੧੪੬੯-੧੭੬੫), ਪੰਜਾਬੀ ਯੂਨੀਵਰਸਿਟੀ, ਪਟਿਆਲਾ, ਤੀਜੀ ਵਾਰ, ੧੯੯੪-

12 ਤ੍ਰਿਲੋਚਨ ਸਿੰਘ : ਦਿੱਲੀ ਦੇ ਇਤਿਹਾਸਕ ਗੁਰਦੁਆਰੇ, ਗੁਰਦੁਆਰਾ ਪ੍ਰਬੰਧਕ ਕਮੇਟੀ, ਦਿੱਲੀ
ਸੰਖੇਪ ਜੀਵਨ ਗੁਰੂ ਤੇਗ਼ ਬਹਾਦਰ, ਦਿੱਲੀ ਸਿੱਖ ਗੁਰਦੁਆਰਾ ਬੋਰਡ, ਚਾਂਦਨੀ ਚੌਕ, ਦਿੱਲੀ, ੧੯੭੩

13 ਪਦਮ, ਪਿਆਰਾ ਸਿੰਘ : (ਸੰਪਾਦਕ) ਗੁਰੂ ਕੀਆਂ ਸਾਖੀਆਂ, ਸਿੰਘ ਬ੍ਰਦਰਜ਼, ਅੰਮ੍ਰਿਤਸਰ, ਤੀਜੀ ਵਾਰ, ੧੯੫

14 ਫ਼ੌਜਾ ਸਿੰਘ : ਗੁਰੂ ਤੇਗ਼ ਬਹਾਦਰ, ਯਾਤਰਾ ਅਸਥਾਨ, ਪ੍ਰੰਪਰਾਵਾਂ, ਤੇ ਯਾਦ ਚਿੰਨ੍ਹ, ਪੰਜਾਬੀ ਯੂ: ਪਟਿਆਲਾ, ੧੯੭੬

15 ਫੌਜਾ ਸਿੰਘ, ਤਾਰਨ ਸਿੰਘ : ਸ੍ਰੀ ਗੁਰੂ ਤੇਗ਼ ਬਹਾਦਰ, ਜੀਵਨ ਤੇ ਰਚਨਾ, ਪੰਜਾਬੀ ਯੂ: ਪਟਿਆਲਾ, ਦੂਜੀ ਵਾਰ, ੧੯੮੭

16 ਭੱਲਾ, ਸਰੂਪਦਾਸ : ਮਹਿਮਾ ਪ੍ਰਕਾਸ਼, ਭਾਗ ਦੂਜਾ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ੧੯੭੧

17 ਰਾਜਿੰਦਰ ਸਿੰਘ (ਡਾਇਰੈਕਟਰ) : ਸਾਹਿਬ-ਇ-ਕਮਾਲ (ਸੰਪਾਦਿਤ ਲੇਖ), ਭਾਸ਼ਾ ਵਿਭਾਗ, ਪੰਜਾਬ, n.d.

## (ENGLISH

1. Banerjee, Anil Chandra : The Sikh Gurus and the Sikh Religion, Munshiram Manoharlal, Delhi, 1983

2 Bhagat Lakshman Singh : Sikh Martyrs, Lahore Book Shop, Ludhiana, n.d.

3 Gandhi, Surjit Singh : History of the Sikh Gurus, Gurdas Kapur and Sons, Delhi, 1978

4 Gupta, Hari Ram : History of the Sikhs, Vol-1, (The Sikh Gurus, 1469-1708), Munshi Ram Manohar Lal, Delhi, 1984

5 Gurmukh Singh : Historical Sikh Shrines, Singh Brothers, Amritsar, 1995

6 Harbans Singh (Editor in Chief) : The Encyclopaedia of Sikhism, Vol.I, Punjabi University, Patiala, Second Edition, 1995

7 Johar S.S. : The Sikh Gurus and their Shrines, Vivek Publishing Co. Delhi,1976

8 Macauliffe, M.A. : The Sikh Religion, Vol. IV, The Clearendon Press, Oxford, 1909

9 Mehar Singh : Sikh Shrines in India, Publications Division, New Delhi, 1975

10 Patwant Singh : Gurdwaras, Himalayan Books, New Delhi, 1992

11 Randhir, S.S. : Sikh Shrines in India, Publication Division, New Dehli,1990

12 Sahi, Joginder Singh : Sikh Shrines in India and Abroad, The Common World, Faridabad, India, 1978

13 Sangat Singh : The Sikhs in History, Uncommon Books, New Delhi, 1996

## ਫ਼ੋਟੋ ਕੈਪਸ਼ਨ :

| | | |
|---|---|---|
| ਟਾਈਟਲ ਕਵਰ | : | ਭਾਈ ਜੈਤਾ ਜੀ, ਸੀਸ ਲੈ ਕੇ ਕੀਰਤਪੁਰ ਪਹੁੰਚੇ। |
| ਅੰਦਰਲਾ ਪੰਨਾ | : | ਪੋਰਟਰੇਟ, ਗੁਰੂ ਤੇਗ਼ ਬਹਾਦਰ ਜੀ (ਆਰਟਿਸਟ ਸ੍ਰ. ਅਮੋਲਕ ਸਿੰਘ) |
| ਆਖ਼ਰੀ ਪੰਨਾ (ਅੰਦਰਲਾ) | : | ਗੁਰੂ ਤੇਗ਼ ਬਹਾਦਰ ਜੀ ਦੇ ਸੀਸ ਮਾਰਗ ਦੇ ਪੰਜ ਪ੍ਰਮੁੱਖ ਅਸਥਾਨ। |
| ਟਾਈਟਲ ਕਵਰ (ਆਖ਼ਰੀ ਪੰਨਾ) | : | ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਅਨੰਦਪੁਰ। |

## ਮੋਖ ਰਹਿਤ


ਛੇਵੀਂ ਵਾਰ : ਅਗਸਤ 2009

ਕਾਪੀ : 5000

ਛਾਪਕ : ਗੁਰਉਪਦੇਸ਼ ਪ੍ਰਿੰਟਰਜ਼,
ਗੁਰਦੁਆਰਾ ਰਕਾਬ ਗੰਜ ਸਾਹਿਬ,
ਨਵੀਂ ਦਿੱਲੀ-110001

ਪ੍ਰਕਾਸ਼ਕ : ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ
ਗੁਰੂ ਗੋਬਿੰਦ ਸਿੰਘ ਭਵਨ,
ਗੁਰਦੁਆਰਾ ਰਕਾਬ ਗੰਜ ਸਾਹਿਬ,
ਨਵੀਂ ਦਿੱਲੀ-110001



੧. ਗੁਰਦੁਆਰਾ ਸੀਸ ਗੰਜ ਸਾਹਿਬ, ਤਰਾਵੜੀ



੨. ਗੁਰਦੁਆਰਾ ਸੀਸ ਗੰਜ, ਅੰਬਾਲਾ



੩. ਗੁਰਦੁਆਰਾ ਨਾਭਾ ਸਾਹਿਬ, ਜ਼ੀਰਕਪੁਰ



੪. ਸ੍ਰੀ ਦਮਦਮਾ ਸਾਹਿਬ, ਕੀਰਤਪੁਰ



੫. ਗੁਰਦੁਆਰਾ ਸੀਸ ਗੰਜ ਸਾਹਿਬ, ਅਨੰਦਪੁਰ ਸਾਹਿਬ



## ਗੁਰਦੁਆਰਾ ਸੀਸ ਗੰਜ ਸਾਹਿਬ


# ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ

ਗੁਰੂ ਗੋਬਿੰਦ ਸਿੰਘ ਭਵਨ, ਗੁਰਦੁਆਰਾ ਰਕਾਬ ਗੰਜ ਸਾਹਿਬ, ਨਵੀਂ ਦਿੱਲੀ - 110001.

ਫ਼ੋਨ : 91-11-3352286, 3737328, 3737329 ਫ਼ੈਕਸ : 91-11-3317511

Website : http://www.dsgpc.com Email : dsgmc@rediffmail.com



ਟਾਇਪ ਸੈਟਿੰਗ : ਪਬਲੀਕੇਸ਼ਨ ਵਿਭਾਗ ਛਾਪਕ : ਗੁਰਉਪਦੇਸ਼ ਪ੍ਰਿੰਟਰਜ਼, ਗੁਰਦੁਆਰਾ ਰਕਾਬ ਗੰਜ ਸਾਹਿਬ